# ਗੁਰਬਾਣੀ ਉਚਾਰ-ਭੇਦ

ਗਿਆਨੀ ਬਚਨ ਸਿੰਘ 'ਸੋਹੀ'



ਲਾਹੌਰ ਬੁੱਕ ਸ਼ਾਪ ਲੁਧਿਆਣਾ

ਪਹਿਲੀ ਵਾਰ : 1997

ਮੁੱਲ : 100.00



ਪ੍ਰਕਾਸ਼ਕ : ਤੇਜਿੰਦਰਬੀਰ ਸਿੰਘ
ਲਾਹੌਰ ਬੁੱਕ ਸ਼ਾਪ
2, ਲਾਜਪਤ ਰਾਇ ਮਾਰਕੀਟ
ਲੁਧਿਆਣਾ - 8



ਛਾਪਕ : ਪੀ. ਐਲ. ਪ੍ਰਿੰਟਰਜ਼
24, ਭਦੌੜ ਹਾਊਸ ਮਾਰਕੀਟ
ਲੁਧਿਆਣਾ

## ਤਤਕਰਾ

ਜਰੂਰੀ ਬੇਨਤੀ

ਗੁਰਬਾਣੀ ਦੇ ਪ੍ਰੇਮੀ ਵਿਦਵਾਨਾਂ ਦੀ ਸੇਵਾ ਵਿਚ :

ਮੈ, ਗੁਰਬਾਣੀ ਪੜ੍ਹਨ ਵਾਲਾ, ਇਕ ਸਧਾਰਨ ਜਿਹਾ ਸੇਵਕ ਹਾਂ! ਬਾਣੀ ਪੜ੍ਹਨ ਸਮੇਂ, ਜਿਹੜੀਆਂ ਭੁਲਾਂ, ਮੈਂ ਆਪ ਅਣਜਾਣੇ ਪਨ ਕਰ ਕੇ, ਹੁਣ ਤਾਈਂ ਆਮ ਕਰਦਾ ਰਿਹਾ ਹਾਂ, ਉਨ੍ਹਾਂ ਹੀ ਭੁਲਾਂ ਤੋਂ ਬਚਾਉਣ ਲਈ, ਮੈਂ ਆਮ ਗੁਰਬਾਣੀ ਪ੍ਰੇਮੀਆਂ ਦੀ ਜਾਣਕਾਰੀ ਲਈ, ਇਹ ਕੁਝ ਲਿਖਿਆ ਹੈ! ਮੈਨੂੰ ਪੂਰਾ ਭਰੋਸਾ ਹੈ, ਕਿ ਗੁਰਬਾਣੀ ਪੜ੍ਹਨ ਵਾਲੇ ਗੁਰਮੁਖਾਂ ਨੂੰ, ਇਸ ਲਿਖਤ ਦੇ ਵੀਚਾਰ ਕੇ ਪੜ੍ਹਨ ਨਾਲ ਜ਼ਰੂਰ ਲਾਭ ਹੋਵੇਗਾ । ਅਤੇ ਜਿਹੜੀਆਂ ਭੁੱਲਾਂ ਮੈਂ ਕਰਦਾ ਰਿਹਾ ਹਾਂ, ਉਨ੍ਹਾਂ ਤੋਂ ਉਹ ਸੁਚੇਤ ਰਹਿਣਗੇ!

ਮੇਰੀ ਇਹ ਲਿਖਤ ਪਹਿਲੀ ਸ਼੍ਰੇਣੀ ਦੇ ਵਿਦਿਆਰਥੀਆਂ ਦੇ ਬਾਲ ਉਪਦੇਸ਼ ਵਾਂਗ ਸਮਝਣੀ ਚਾਹੀਦੀ ਹੈ, ਅਤੇ ਅਜੇਹੀ ਪਧਰ ਦੇ, ਪ੍ਰੇਮੀਆਂ ਲਈ ਹੀ ਲਿਖੀ ਗਈ ਹੈ!

ਸੰਗਤ ਦਾ ਦਾਸ :-
ਗਿ : ਬਚਨ ਸਿੰਘ 'ਸੋਹੀ'
ਪਿੰਡ ਗੁੜੇ, ਜਿ: ਲੁਧਿਆਣਾ

# ਨੋਟ

(ੳ) ਗੁਰਬਾਣੀ ਦੇ, ਹਰ ਭਾਂਤ ਦੇ ਸ਼ਬਦ ਨੂੰ, ਪੰਜਾਬੀ ਵਰਣ ਮਾਲਾ ਅਨੁਸਾਰ, ਤਰਤੀਬ ਦਿਤੀ ਗਈ ਹੈ।

(ਅ) ਹਰ ਇਕ ਸ਼ਬਦ ਦਾ ਪਤਾ, ਰਾਗ, ਮਹਿਲਾ ਅਤੇ ਪੰਨਾ ਸ਼੍ਰੀ ਗੁਰੂ ਗ੍ਰੰਥ ਸਹਿਬ ੧੪੩੦ ਅੰਕ) ਅਨੁਸਾਰ ਹੈ।

(ੲ) ਵਾਰਾਂ ਵਿਚਲੇ ਸ਼ਬਦਾਂ ਲਈ, ਸ : ਮ: ਦੇ ਨਾਲ (··) ਵਿਚ, ਪਉੜੀ ਦਾ ਅੰਕ, ਅਤੇ ਰਾਗ ਦਾ ਨਾਉਂ ਦੇ ਕੇ, ਪੰਨੇ ਦਾ ਅੰਕ ਦਿਤਾ ਹੈ।

ਜਿਵੇਂ :--



ਸਦ (ਸਉ) ਦਿਉ ਹਾੜੀ ਸਦ ਵਾਰ. ਸ: ਮ : (੧) ਆਸਾ (੪੬੨)

# ਅੱਖਰਾਂ ਦੇ ਸੰਕੇਤ

(ਐਨ) ਉ਼ ਉ਼ਮਰ
" ਅ਼ ਅਕ਼ਲ
" ਇ਼ ਇਸ਼ਕ਼
ਸੀਨ ਸ
ਸ਼ੀਨ ਸ਼ ਸ਼ਹਰ
ਸੇ ਸ ਸਾਬਤ
ਸੁਆਦ ਸ ਸਬਰ
ਹੇ (ਹੁਜ਼) ਹ ਹਮ
ਹੇ ਮੁਹਮਲਹ ਹ਼ ਹੁਕਮ
ਹੇ ਮਲਫੂਜ਼ ਹ ਅੱਲਾਹ
ਕ਼ਾਫ਼ ਕ਼ ਕ਼ੁਰਾਨ

ਖ਼ੇ ਖ਼ਾਰ
ਗ਼ੈਨ ਗ਼ਾਫ਼ਿਲ
ਜਾਲ ਜਾਤ
ਜ਼ੇ ਜ਼ਹਰ
ਜ਼ੁਆਦ ਜ਼ਰੂਰਤ
ਜ਼ੋਏ ਜ਼ਾਹਰ
ਤ਼ੋਏ ਤ਼ਰੀਕ਼ਤ
ਫ਼ੇ ਫ਼ਤਹਿ

# ੧ੳ ਸਤਿ ਗੁਰ ਪ੍ਰਸਾਦਿ

ਕਿਸੇ ਭੀ ਲਿਖਤ ਨੂੰ ਪੜ੍ਹਣ ਅਤੇ ਸਮਝਣ ਲਈ, ਉਸ ਲਿਖਤ ਦੀ ਲਿਪੀ, ਅਤੇ ਬੋਲੀ ਦਾ ਗਿਆਨ ਹੋਣਾ ਅਤੀ ਜ਼ਰੂਰੀ ਹੈ ॥ ਕਿਉਂ ਕਿ ਲਿਪੀ ਦੇ ਗਿਆਨ ਤੋਂ ਬਿਨਾ, ਕਿਸੇ ਲਿਖਤ ਨੂੰ ਪੜਨਾ, ਅਤੇ ਬੋਲੀ ਦੇ ਗਿਆਨ ਤੋਂ ਬਿਨਾਂ, ਉਸ ਨੂੰ ਸਮਝਣਾ, ਕਠਣ ਹੀ ਨਹੀਂ ਸਗੋਂ ਅਸੰਭਵ ਹੈ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਕਿਸੇ ਇਕ ਬੋਲੀ ਵਿਚ ਨਹੀਂ, ਸਗੋਂ ਭਾਂਤ ਸੁਭਾਂਤੇ ਫੁਲਾਂ ਦੇ ਗੁਲਦਸਤੇ ਵਾਂਗ, ਭਾਂਤ ਸੁਭਾਂਤੀਆਂ ਬੋਲੀਆਂ, (ਪੰਜਾਬੀ ਲਹਿੰਦੀ ਪੰਜਾਬੀ, ਸਿੰਧੀ ਪ੍ਰਭਾਵਤ ਡਖਣੇ, ਹਿੰਦੀ, ਸਹਸਕ੍ਰਿਤੀ, ਮਰਾਠੀ, ਅਰਬੀ, ਫਾਰਸੀ ਆਦਿ) ਦਾ ਸੁੰਦਰ ਗੁਲਦਸਤਾ ਹੈ।

ਪਰ ਲਿਖਣ ਵਾਸਤੇ, ਪੰਜਾਬੀ ਵਰਣ ਮਾਲਾ ਦੇ, ਪੈਂਤੀ ਅੱਖਰ ਹੀ ਵਰਤੇ ਗਏ ਹਨ।

# ਪੰਜਾਬੀ ਵਰਣਮਾਲਾ ਦੇ ਅੱਖਰ

ਸ਼੍ਰੀ ਕਬੀਰ ਜੀ ਦਾ ਜਨਮ, ਜੇਠ ਸੁਦੀ ਪੂਰਨਮਾਸ਼ੀ, ਸੰਮਤ ੧੪੫੫ ਵਿਚ, ਕਾਂਸ਼ੀ ਲਾਗੇ ਹੋਇਆ ਸੀ। ਸ਼੍ਰੀ ਨਾਨਕ ਦੇਵ ਜੀ ਦੇ (੧੫੨੬ ਸੰਮਤ ਦੇ ੨੦ ਵੈਸਾਖ) ਅਵਤਾਰ ਧਾਰਨਾ ਤੋਂ, ਲਗਭਗ ੭੧ ਇਕਹੱਤਰ ਵਰ੍ਹੇ ਪਹਿਲਾਂ। ਸ਼੍ਰੀ ਕਬੀਰ ਜੀ ਦੇ ਵਾਕ 'ਸਗਲ ਜਨਮ ਸ਼ਿਵਪੁਰੀ ਗਵਾਇਆ' ਅਨੁਸਾਰ, ਆਪ ਸਾਰੀ ਉਮਰ, ਸ਼ਿਵ ਪੁਰੀ, ਕਾਂਸ਼ੀ ਰਹਿੰਦੇ ਰਹੇ।

ਸ਼੍ਰੀ ਕਬੀਰ ਜੀ ਦੀ ਰਚਨਾ, 'ਗਉੜੀ, ਬਾਵਨ ਅਖਰੀ ਕਬੀਰ ਜੀ ਕੀ' ਜੋ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ੩੪੦ ਅੰਕ ਤੋਂ ਆਰੰਭ ਹੁੰਦੀ ਹੈ। ਆਪ ਨੇ, ਪੰਜਾਬੀ ਵਰਣ ਮਾਲਾ ਦੇ ਅਖਰਾਂ ਦੀ ਵਰਤੋਂ, ਸਸਾ, ਕਕਾ, ਚਚਾ, ਆਦਿ ਦੇ ਉਚਾਰ ਰਾਹੀ ਕੀਤੀ ਹੈ। ਜਿਵੇਂ :-

ਅਲਹ ਲਹੰਤਾ ਭੇਦ ਛੈ, ਕਛੁ ਕਛੁ ਪਾਇਓ ਭੇਦ (੩੪੦)
ਤੁਰਕ ਤਰੀਕਤ ਜਾਨੀਐ ॥੫॥ (੩੪੦)
ਕਕਾ ਕਿਰਣ ਕਮਲ ਮਹਿ ਪਾਵਾ ॥੭॥ "
ਖਖਾ ਇਹੈ ਖੋੜਿ ਮਨ ਆਵਾ
ਖਸਮਹ ਜਾਣ, ਖਿਮਾ ਕਰਿ ਰਹੈ ॥੮॥ "
ਇਹ ਮਨ ਸ਼ਕਤੀ, ਇਹ ਮਨ ਸੀਉ ॥੩੩॥ (੩੪੨)
ਸਸਾ ਸੋ ਨੀਕਾ ਕਰਿ ਸੋਧਹੁ ॥੩੯॥ "
ਸਸਾ ਸੋ ਸਹ ਸੇਜ ਸਵਾਰੈ ॥੪੧॥ "
ਅਬ ਜਗ ਜਾਣ, ਜਉ ਮਨਾ ਰਹੈ ॥੪੪॥ "

ਉਪਰੋਕਤ ਤੁਕਾਂ ਵਿਚ ਅਲਹ, ਤਰੀਕਤ, ਖਸਮਹ, ਮਨਾ, ਆਦਿ ਅਰਬੀ ਦੇ ਸ਼ਬਦ ਹਨ, ਅਤੇ ਤੁਰਕ, ਸ਼ਾਹ ਫ਼ਾਰਸੀ ਦੇ ਅਤੇ ਭੇਦ ਸ਼ਕਤੀ, ਸ਼ੋਧਹੁ ਆਦਿ ਹਿੰਦੀ ਦੇ ਸ਼ਬਦ ਵਰਤੇ ਹਨ।

ਜਿਥੇ ਤੁਰਕ, ਸ਼ਬਦ, ਫ਼ਾਰਸੀ ਲਿਪੀ ਦੇ ਕਾਫ਼ ਨਾਲ ਲਿਖੀਦਾ ਹੈ, ਅਤੇ ਤਰੀਕਤ ਸ਼ਬਦ .ਕਾਫ਼ ਨਾਲ ਲਿਖੀਦਾ ਹੈ, ਪਰ ਇਥੇ ਦੋਹੀਂ ਥਾਈ, ਇਕੋ ਅਖਰ 'ਕਕਾ ਹੀ ਵਰਤਿਆ ਹੈ। ਇਸੇ ਤਰ੍ਹਾਂ ਖੋੜ' ਅਤੇ ਖਿਮਾ, ਖਖੇ ਨਾਲ ਲਿਖੇ ਹਨ, ਅਤੇ 'ਖ਼ਸਮਹ' ਸ਼ਬਦ ਭੀ ਖਖੇ ਨਾਲ ਹੀ ਲਿਖਿਆ ਹੈ।

ਫ਼ਾਰਸੀ ਦੇ ਸ਼ਬਦ 'ਸ਼ਹ' ਅਤੇ ਹਿੰਦੀ ਦੇ ਸ਼ਬਦ 'ਸ਼ੋਧਹੁ' ਸ਼ਕਤੀ, ਜੋ ਕਿ ਸ਼ੀਨ ਅਤੇ ਸ਼ਾ ਨਾਲ ਲਿਖੀਦੇ ਹਨ, ਸਸਾ ਅਖਰ ਵਰਤਿਆ ਹੈ।

ਇਥੇ ਕਬੀਰ ਜੀ ਦੀ ਲਿਖਤ ਤੋਂ ਸਿਧ ਹੁੰਦਾ ਹੈ, ਕਿ ਪੰਜਾਬੀ ਵਰਣ ਮਾਲਾ ਦੇ ਪੈਂਤੀ ਅੱਖਰ, ਸ੍ਰੀ ਕਬੀਰ ਜੀ ਤੋਂ ਭੀ ਪਹਿਲਾਂ ਦੇ ਬਣੇ ਹੋਏ ਹਨ। ਜੋ ਉਨ੍ਹਾਂ ਦੇ ਸਮੇਂ ਤਕ, ਕਾਸ਼ੀ ਵਰਗੇ ਸੰਸਕ੍ਰਿਤ ਤੇ ਮਹਾਂ ਵਿਦਿਆਲਿਆਂ ਤਕ ਪਰਸਿਧੀ ਹਾਸਿਲ ਕਰਿ ਚੁੱਕੇ ਸਨ। ਤਾਂ ਹੀ ਆਪ ਭਾਵੇਂ ਪੰਜਾਬੀ ਨਹੀਂ ਸਨ, ਪਰ ਉਨ੍ਹਾਂ ਨੇ ਆਪ ਦੀ ਲਿਖਤ ਲਈ ਪੰਜਾਬੀ ਵਰਣ ਮਾਲਾ ਦੇ ਅਖਰਾਂ ਦੀ ਵਰਤੋਂ, ਅਰਬੀ ਫ਼ਾਰਸੀ ਅਤੇ ਹਿੰਦੀ ਦੇ ਸ਼ਬਦਾਂ ਲਈ ਕੀਤੀ ਹੈ,

ਇਸ ਤੋਂ ਇਹ ਭੀ ਪਤਾ ਲਗਦਾ ਹੈ , ਕਿ ਦੂਜੀਆਂ ਬੋਲੀਆਂ ਦੇ ਅੱਖਰ ਜਿਹੜੇ ਪੰਜਾਬੀ ਲਫ਼ਜਾਂ ਵਿਚ ਨਹੀਂ ਆਏ, ਉਨ੍ਹਾਂ ਲਈ ਭੀ ਪੰਜਾਬੀ ਦੇ ਇਨ੍ਹਾਂ ਹੀ ਪੈਂਤੀ ਅਖਰਾਂ ਦੀ ਵਰਤੋਂ ਕੀਤੀ ਜਾਂਦੀ ਸੀ।

ਸ਼੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਮ: ੧ ਪਟੀ ਲਿਖੀ' ਦੇ ਸਿਰਲੇਖ ਵਾਲੀ ਬਾਣੀ ਵਿਚ ਭੀ, ਕਬੀਰ ਜੀ ਵਾਂਗ ਹੀ, ਪੰਜਾਬੀ ਵਰਣ ਮਾਲਾ ਦੇ ਅੱਖਰਾਂ ਦੀ ਵਰਤੋਂ, ਦੂਜੀਆਂ ਬੋਲੀਆਂ ਦੇ ਸ਼ਬਦਾਂ ਲਈਂ ਭੀ ਕੀਤੀ ਹੈ। ਜਿਵੇਂ :

ਸਸੈ ਸੋਇ ਸ੍ਰਿਸ਼ਟ ਜਿਨ ਸਾਜੀ, (੪੩੨)
ਸਭਨਾ ਸਾਹਿਬ ਏਕ ਭਇਆ ॥ ”
ਖਖੈ ਖੁੰਦਕਾਰ ਸਾਹ ਆਲਮ, ਕਰਿ ਖਰੀਦ ਜਿਨ ਖਰਚ ਦੀਆ ॥੬॥(੪੩੨)
ਜਿਉ ਜੀਆਂ ਕਾ ਰਿਜਕ ਪਇਆ ॥ ॥੧੨॥(੪੩੩)
ਬਬੈ, ਬਾਜੀ ਖੇਲਣ ਲਾਗਾ, ॥੨੬॥ ”
ਕਰਮ ਹੋਆ ਤਿਨ ਨਾਮ ਲਇਆ ॥ ॥੩੦॥(੪੩੪)
ਪਪੈ ਪਾਤਸ਼ਾਹ ਪਰਮੇਸੁਰ, ਭਾਣੈ ਤਾਂਕੈ ਹੁਕਮ ਭਇਆ ॥੨੪॥(੪੩੩)
ਓਸ ਵਿਟਹੁ ਕੁਰਬਾਣ ਕੀਆ ॥ ॥੩੩॥(੪੩੪)
ਨਾਨਕ ਸਾਇਰ ਇਵ ਕਹਿਆ ॥ ॥੩੫॥(੪੩੪)

ਇਸ ਬਾਣੀ ਵਿਚ ਭੀ, ਸ੍ਰਿਸਟ, ਪਰਮੇਸੁਰ, ਹਿੰਦੀ ਅਤੇ ਸ਼ਾਇਰ, ਸ਼ਾਹ ਆਲਮ ਅਰਬੀ ਫ਼ਾਰਸੀ ਦੇ ਸ਼ਬਦਾਂ 'ਸ਼' ਲਈ ਅਤੇ ਸ਼ੀਨ ਲਫ਼ਜਾਂ ਦੀ ਥਾ ਭੀ 'ਸਸਾ' ਅਖਰ ਹੀ ਵਰਤਿਆ ਹੈ। ਅਤੇ ਸੋਇ, ਸਾਜੀ ਸਹਿਬ ਆਦਿ ਸ਼ਬਦਾਂ ਲਈ ਭੀ ਸਸਾ ਹੀ ਵਰਤਿਆ ਹੈ।

ਸਾਜ਼ੀ, ਬਾਜ਼ੀ ਰਿਜ਼ਕ ਅਰਬੀ ਫ਼ਾਰਸੀ ਸ਼ਬਦਾਂ ਦੇ (ਜ਼ੇ) ਦੀ ਥਾਂ ਭੀ ਜਜਾ ਅਖਰ ਹੀ ਵਰਿਤਿਆ ਹੈ ਅਤੇ 'ਜਿਨ' 'ਜੀਆਂ' ਸ਼ਬਦਾਂ ਲਈ ਭੀ ਜਜਾ ਹੀ ਵਰਤਿਆ ਹੈ।

ਜਿਥੈ ਖ਼ੁੰਦਕਾਰ, ਖ਼ਰੀਦ, ਖ਼ਰਚ, ਫ਼ਾਰਸੀ ਸ਼ਬਦਾਂ ਲਈ ਖ਼ਖੇ ਦੀ ਵਰਤੋਂ ਕੀਤੀ ਹੈ, ਉਥੇ, ਰਿਜ਼ਕ, ਕ਼ੁਰਬਾਣ, ਅਰਬੀ ਦੇ ਸ਼ਬਦਾਂ ਲਈ, ਕ਼ਾਫ਼ ਦੀ ਥਾਂ ਭੀ ਕੱਕੇ ਦੀ ਵਰਤੋਂ ਕੀਤੀ ਹੈ ਅਤੇ 'ਹੁਕਮ' ਕਰਮ ਸ਼ਬਦਾਂ ਲਈ ਭੀ ਕੱਕੇ ਦੀ ਹੀ।

ਸ਼੍ਰੀ ਗੁਰੂ ਅਰਜਨ ਦੇਵ ਜੀ ਨੇ 'ਗਉੜੀ' ਬਾਵਨ ਅਖਰੀ ਮ: ੫ ਦੇ ਸਿਰਲੇਖ ਹੇਠ ਲਿਖੀ ਬਾਣੀ ਵਿਚ ਭੀ ਇਹੋ ਅਸੂਲ ਵਰਤਿਆ ਹੈ :-

ਗੁਰਦੇਵ ਸੁਆਮੀ ਪਰਮੇਸੁਰਾ ॥੧॥ (੨੫੦)
ਉਸਨ ਸੀਤ ਸਮਸਰ ਸਭ ਤਾਂਕੈ ॥੫॥ (੨੫੧)
ਕਿਰਤ ਕਮਾਵਨ ਸੁਭ ਅਸੁਭ ॥੮॥ (੨੫੧)
ਖਾਤ ਖਰਚਤ ਬਿਲਛਤ ਰਹੇ, ॥੧੮॥ (ਅੰਕ ੨੫੩)
ਖਰਚ ਖਜਾਨਾ ਨਾਮ ਧਨ ॥੧੮॥ ”
ਖਿਮਾ ਗਰੀਬੀ ਅਨਦ ਸਹਜ ॥੧੮॥ ”
ਸਦੀਵ ਗਨੀਵ ਸੁਹਾਵਣੇ, ॥੧੮॥ ”
ਜੋਰ, ਜੁਲਮ ਫੂਲਹਿ ਘਣੋ, ॥੨੪॥ (੨੫੫)
ਤਜ ਅਭਿਮਾਨ ਛੁਟੈ ਤੇਰੀ ਬਾਕੀ ॥੪੪॥ (੨੫੯)
ਖੁਦੀ ਮਿਟੀ ਤਬ ਸੁਖ ਭਏ, ॥੪੮॥ (੨੬੦)
ਭਾਵੈ ਖਸਮ ਤ ਉਆ ਸੁਖ ਦੇਤਾ ॥੪੮॥ (੨੬੦)
ਅਸੰਖ ਖਤੇ, ਖਿਨ ਬਖਸਨ ਹਾਰਾ ” ”

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਪਰਮੇਸ਼ੁਰਾ, ਉਸ਼ਨ, ਸ਼ੀਤ, ਸ਼ੁਭ ਅਸ਼ੁਭ ਸ਼ਬਦ ਹਿੰਦੀ ਦੇ ਹਨ, ਜੋ ਸ਼ ਅੱਖਰ ਨਾਲ ਲਿਖੇ ਜਾਂਦੇ ਹਨ, ਅਤੇ 'ਸੁਆਮੀ' ਸਮਸਰ, ਸਹਜ ਆਦਿ ਆਏ ਸ਼ਬਦ 'ਸ' ਨਾਲ ਲਿਖਣ ਲਈ ਭੀ ਸਸਾ ਅਖਰ ਹੀ ਵਰਤਿਆ ਹੈ।

ਖ਼ਰਚ ਖ਼ਰਚਤ, ਖ਼ਜਾਨਾ, ਖ਼ੁਦੀ, ਖ਼ਸਮ, ਖ਼ਤੇ, ਅਰਬੀ ਫ਼ਾਰਸੀ ਦੇ ਸ਼ਬਦ ਲਿਖਣ ਲਈ ਭੀ 'ਖ਼' ਦੀ ਥਾਂ ਖਖਾ ਅਖਰ ਅਤੇ ਸੁਖ, ਖਿਨ, ਅਸੰਖ, ਸ਼ਬਦਾਂ ਲਈ ਭੀ ਖਖਾ ਅਖਰ ਵਰਤਿਆ ਹੈ।

ਗ਼ਰੀਬੀ, ਗ਼ਨੀਵ, ਸ਼ਬਦ, ਜੋ ਗ਼ੈਨ ਅੱਖਰ ਨਾਲ ਲਿਖੀਦੇ ਹਨ, ਗਗੇ ਅਖਰ ਨਾਲ ਲਿਖੇ ਹਨ ਅਤੇ 'ਗੁਰਦੇਵ' ਸ਼ਬਦ ਭੀ ਗਗੇ ਨਾਲ।

ਬਾਕ਼ੀ ਸ਼ਬਦ, ਜੋ ਕਾਫ ਅੱਖਰ ਨਾਲ ਲਿਖੀਦਾ ਹੈ, ਕਕੇ ਨਾਲ ਲਿਖਿਆ ਹੈ। ਅਤੇ ਕਿਰਤ ਕਮਾਵਨ ਸ਼ਬਦ ਭੀ ਕਕੇ ਨਾਲ।

ਜਿਥੇ, ਜ਼ੋਰ ਜ਼ੁਲਮ ਸ਼ਬਦ, ਜ਼ੇ ਅਤੇ ਜ਼ੋਏ ਨਾਲ ਲਿਖਣ ਲਈ ਜਜਾ ਅਖਰ ਵਰਤਿਅ ਹੈ, ਉਥੇ, 'ਸਹਜ' ਤਜ ਸ਼ਬਦ ਭੀ ਜਜੇ ਨਾਲ ਲਿਖੇ ਹਨ,

ਭਾਈ ਗੁਰਦਾਸ ਜੀ ਨੇ ਭੀ ਇਸੇ ਅਸੂਲ ਅਨੁਸਾਰ ਲਿਖਿਆ ਹੈ, :-

'ਇੱਕਤ ਨੁਕਤੈ ਹੋਇ ਜਾਇ ਮਹਰਮ ਮੁਜਰਮ, ਖ਼ੈਰ ਖ਼ੁਆਰੀ'

ਇਥੇ ਸ਼ਬਦ 'ਇਕਤ' ਵਿਚ ਵਰਤਿਆ ਕਕਾ ਅਤੇ 'ਨੁਕ਼ਤੇ' ਸ਼ਬਦ ਵਿਚ ਵਰਤਿਆ .ਕਾਫ਼ ਦੋਵੇ ਕਕੇ ਨਾਲ ਹੀ ਲਿਖੇ ਹਨ।

'ਖ਼ੈਰ' ਖ਼ੁਆਰੀ, ਅਰਬੀ ਦੇ ਸ਼ਬਦਾਂ ਲਈ 'ਖ਼ੇ' ਦੀ ਥਾਂ ਖਖਾ ਅੱਖਰ ਵਰਤਿਆ ਹੈ। 'ਮਹਰਮਮੁਜਰਮ ਸ਼ਬਦਾਂ ਦੀ ਬੁਝਾਰਤ ਭੀ, ਇਸ ਘੁੰਡੀ ਨੂੰ ਸਮਝਣ ਲਈ ਸਹਾਇਤਾ ਕਰਦੀ ਹੈ।

ਪੰਜਾਬੀ ਅਖ਼ਰਾਂ ਵਿਚ ਮਹਰਮ ਲਿਖਕੇ, ਜਿਥੇ ਮਰਜ਼ੀ ਨੁਕ਼ਤਾ ਲਗਾਓ, ਮੁਜਰਮ ਨਹੀਂ ਬਣਦਾ। ਪਰ ਅਰਬੀ ਫ਼ਾਰਸੀ ਲਿਪੀ ਵਿਚ ਮਹਰਮ ਲਿਖ ਕੇ ਇਸ ਦੀ 'ਹੇ ਹੇਠ ਨੁਕਤਾ ਲਗਾਇਆ ਮੁਜਰਮ ਬਣ ਜਾਂਦਾ ਹੈ। ਅਤੇ ਮਹਰਮ ਦੀ ਸਭ ਖ਼ੈਰ ਲੋੜਦੇ ਹਨ, ਮੁਜਰਮ ਦੀ ਖ਼ੁਆਰੀ ਹੁੰਦੀ ਹੈ।



ਸ਼੍ਰੀ ਗੁਰੂ ਦਸਮ ਪਾਤਸ਼ਾਹ ਦੀ ਬਾਣੀ 'ਜਾਪ ਵਿਚ ਹਿੰਦੀ ਅਤੇ ਅਰਬੀ ਫਾਰਸੀ ਦੇ ਰਲਵੇਂ ਸ਼ਬਦ ਭੀ ਇਸੇ ਅਸੂਲ ਤਹਤ ਉਚਾਰੇ ਅਤੇ ਲਿਖੇ ਗਏ ਹਨ।

ਕਿ ਜ਼ਾਹਰ ਜ਼ਹੂਰ ਹੈ॥ ਕਿ ਹਾਜ਼ਰ ਹਜ਼ੂਰ ਹੈ॥ ਹਮੇਸ਼ੁਲ ਸਲਾਮ ਹੈ॥ ਸਮਸਤੁਲ ਕਲਾਮ ਹੈਂ ॥ ਨਿਰਬਾਧ ਸਰੂਪ ਹੈ॥ ਅਗਾਧ ਅਨੂਪ ਹੈ॥ ਓਅੰ ਆਦਿ ਰੂਪੇ॥ ਅਨਾਦੀ ਸਰੂਪੈ॥

ਇਸੇ ਤਰ੍ਹਾਂ 'ਜ਼ਫ਼ਰ ਨਾਮਾ' ਅਤੇ ਅਕਾਲ ਉਸਤੱਤ ਵਿੱਚ ਭੀ ਇਹੋ ਅਸੂਲ ਕ਼ਾਇਮ ਹੈ।

ਭਾਈ ਨੰਦ ਲਾਲ ਜੀ 'ਗੋਯਾ' ਦੀਆਂ ਰਚਨਾਵਾਂ, ਜ਼ਿੰਦਗੀ ਨਾਮਾ ਆਦਿ ਭੀ, ਪੰਜਾਬੀ ਦੇ ਪੈਂਤੀ ਅੱਖਰਾਂ ਵਿਚ ਨਿਰੋਲ ਫ਼ਾਰਸੀ ਹੈ :

ਬਦੇਹਸਾਕੀ ਮਰਾ ਯਕ ਜਾਮ ਕਿ ਜ਼ਾਂ ਰੰਗੀਨੀਏਂ ਦਿਲਹਾ

ਬਚਸ਼ਮੇ ਪਾਕ ਬੀਂ, ਆਸਾਂ ਕੁਨਮ ਈਂ ਜੁਮਲਹ ਮੁਸ਼ਕਿਲਹਾ।

ਸ਼੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ 'ਜੈਤਸਰੀ ਦੀ ਵਾਰ ਨੂੰ ਗਹੁ ਨਾਲ ਵੀਚਾਰਿਆਂ, ਇਹ ਗੱਲ ਹੋਰ ਭੀ ਸਾਫ਼ ਹੋ ਜਾਂਦੀ ਹੈ।

ਇਸ ਵਾਰ ਦੀਆਂ ਕੁਲ ੨੦ ਪਉੜਿਆਂ ਹਨ।ਹਰ ਇਕ ਪਉੜੀ ਤੋਂ ਪਹਿਲਾਂ ਦੋ ਸ਼ਲੋਕ ਆਉਂਦੇ ਹਨ। ਪਹਲਾ 'ਸਹਸਕ੍ਰਿਤੀ' ਵਿਚ ਅਤੇ ਦੂਜਾ, ਲਹਿੰਦੀ ਪੰਜਾਬੀ ਵਿਚ, ਅਤੇ ਪਉੜੀ 'ਸਾਧ ਬੋਲੀ ਵਿਚ ਆਉਂਦੀ ਹੈ। ਪਰ ਭਾਵ ਤਿਨਾਂ ਵਿਚ ਇਕੋ ਹੈ। ਜਿਵੇਂ-

ਸ਼: ਰਚੰਤ ਜੀਅ ਰਚਨਾ, ਮਾਤ ਗਰਭ ਅਸਥਾਪਨੰ ॥

ਸਾਸ ਸਾਸ ਸਿਮ੍ਰੰਤਿ ਨਾਨਕ, ਮਹਾ ਅਗਨਨ ਬਿਨਾਸ਼ਨੰ [੧] (੭੦੬)

ਇਹੋ ਭਾਵ ਦੂਜੇ ਸਲੋਕ ਵਿਚ :-

ਮੁਖਤਲੈ, ਪੈਰ ਉਪਰੇ, ਵਸੰਦੋ ਕੁਹਥੜੇ ਥਾਇ ॥

ਨਾਨਕ ਸੋ ਧਨੀ ਕਿਉ ਬਿਸਾਰਿਓ, ਉਧਰਹ ਜਿਸ ਦੈ ਨਾਇ॥ (੭੦੬)

ਇਹੋ ਭਾਵ ਪਉੜੀ ਵਿਚ ਹੈ।

ਪਉੜੀ॥ ਰਕਤ ਬਿੰਦ ਕਰਿ ਨਿੰਮਿਆ ਅਗਨ ਉਦਰ ਮਝਾਰਿ (੭੦੬)

ਉਰਧ ਮੁਖ ਕੁਚੀਲ ਬਿਕਲ, ਨਰਕ ਘੋਰ ਗੁਬਾਰਿ॥

ਹਰਿ ਸਿਮਰਤ ਤੂ ਨ ਜਲਹਿ ਮਨਿ ਤਨਿ ਉਰਧਾਰਿ॥

ਗੁਰਬਾਣੀ ਵਿਚ ਵਰਤੇ ਗਏ ਅਰਬੀ ਫ਼ਾਰਸੀ ਸ਼ਬਦਾਂ ਲਈ, ਅਲਗ ਅਲਗ ਉਚਾਰ ਵਾਲੇ, ਕਈ ਕਈ ਅਰਬੀ ਫਾਰਸੀ ਲਿਪੀ ਦੇ ਅਖਰਾਂ ਦੀ ਥਾਂ, ਪੰਜਾਬੀ ਵਰਣ ਮਾਲਾ ਦਾਇਕ ਹੀ ਅਖਰ ਵਰਤਿਆ ਗਿਆ ਹੈ। ਜਦੋਂ ਕਿ ਇਨ੍ਹਾਂ ਅਖਰਾਂ ਦਾ ਉਚਾਰ ਇਕ ਦੂਜੇ ਤੋਂ ਵਖਰਾ ਹੈ ਜਿਵੇਂ :--- ਸੇ ਸੁਆਦ, ਸੀਨ, ਸ਼ੀਨ, ਸ਼, ਲਈ ਸਸਾ॥ ਹੇ ਮੁਹਮਲਹ, ਹੇ ਹੁਜ਼ ਅਤੇ ਹੇ ਮਲਫੂਜ਼ ਲਈ ਹਾਹਾ। ਕਾਫ਼ ਅਤੇ ਕਾਫ ਲ਼ਈ ਕਕਾ! ਖ਼ੇ ਲਈ ਖਖਾ;॥ ਗਾਫ਼ ਗ਼ੈਨ ਲਈ ਗਗਾ! ਜ਼ਾਲ, ਜ਼ੇ ਜ਼ੁਆਦ, ਜ਼ੋਏ, ਜੀਮ, ਲਈ ਜਜਾ! ਤੇ ਅਤੇ ਤੋਏ, ਲਈ ਤਤਾ! ਫੇ ਲਈ ਫਫਾ! ਅਲਫ ਅਤੇ ਐਨ ਲਈ ਐੜਾ ਅਖਰ!

ਇਸ ਦਾ ਇਹ ਭਾਵ ਨਹੀਂ ਕਿ ਅਰਬੀ ਫਾਰਸੀ ਲਿਪੀ ਦੇ ਵਖ ਵਖ ਅਖਰਾਂ ਦਾ ਉਚਾਰ ਇਕੋ ਹੀ ਹੈ! ਜਿਸ ਤਰ੍ਹਾਂ ਪੰਜਾਬੀ ਸ਼ਬਦ 'ਗਲਾ' ਦੇ ਉਚਾਰ, ਵਖ ਵਖ ਥਾਈਂ ਗਲਾ ਗੱਲਾ ਗੱਲ੍ਹਾਂ, ਗੱਲਾਂ! ਅਤੇ ਸਾਹਾ ਸਬਦ ਨੂੰ ਸਾਹਾ, ਸਾਹਾਂ, ਸ਼ਾਹਾ, ਸ਼ਾਹਾਂ! ਅਤੇ ਸਿਖਾ ਨੂੰ ਸਿੱਖਾ ਸਿੱਖਾਂ, ਸ਼ਿਖਾ ਆਦਿ ਤੁਕਾਂ ਅਨੁਸਾਰ ਜਾਣਕਾਰ ਉਚਾਰਦੇ ਹਨ! ਇਸੇ ਤਰ੍ਹਾਂ ਹੀ, ਸਸੇ, ਹਾਹੇ, ਕਕੇ, ਖਖੇ, ਗਗੇ, ਜਜੇ, ਤਤੇ, ਫਫੇ, ਅਖਰਾਂ ਦੇ ਉਚਾਰ ਅਰਬੀ ਫਾਰਸੀ ਸ਼ਬਦਾਂ ਦੇ ਅਖਰਾਂ ਅਨੁਸਾਰ ਉਚਾਰੇ ਜਾਂਦੇ ਹਨ!

ਭਾਵੇਂ ਅਜ ਅਸੀਂ ਛਛਾ ਅਖਰ ਉਚਾਰਨ' ਤੋਂ ਅਸਮਰਥ ਹਾਂ! ਸਾਡੇ ਉਚਅਸਥਾਨਾਂ ਦੇ ਗ੍ਰੰਥੀ ਪਰਚਾਰਕ ਭੀ, ਇਸ (ਰੋਗ) ਕਮਜ਼ੋਰੀ ਦਾ ਸ਼ਿਕਾਰ ਹਨ॥ ਅਤੇ ਛਛੇ ਦੀ ਥਾਂ ਸਸਾ ਜਾਂ ਸ਼ਸ਼ਾ ਉਚਾਰਦੇ ਹਨ! ਪਰ ਸ੍ਰੀ ਗੁਰੂ ਦਸਮ ਪਾਤਸ਼ਾਹ ਤਕ, ਦੇ ਸਾਰੇ ਪੜ੍ਹੇ ਲਿਖੇ ਸਿਖ ਅਰਬੀ ਫਾਰਸੀ ਸ਼ਬਦਾਂ ਦੇ ਮਾਹਰ ਹੁੰਦੇ ਸਨ! ਤਾਂ ਹੀ ਭਾਈ ਗੁਰਦਾਸ ਜੀ ਨੇ ਮਹਰਮ, ਮੁਜਰਮ, ਖ਼ੈਰ ਖ਼ੁਆਰੀ, ਵਾਲੀ ਬੁਝਾਰਤ ਆਖੀ ਹੈ!

ਗੁਰਬਾਣੀ ਵਿਚ ਕਈ ਸ਼ਬਦ, ਨਿਰੋਲ ਅਰਬੀ ਫਾਰਸੀ ਦੇ ਲਿਖੇ ਮਿਲਦੇ ਹਨ। ਅਤੇ ਕਈ ਥਾਂਈ ਉਨ੍ਹਾਂ ਹੀ ਸ਼ਬਦਾਂ ਨੂੰ ਪੰਜਾਬੀ ਰੂਪ ਭੀ ਦਿੱਤਾ ਗਿਆ ਹੈ! ਜਿਵੇਂ

ਹਜ਼ੂਰ ਅਤੇ ਹਦੂਰ, ਹਾਜ਼ਿਰ ਅਤੇ ਹਾਦਰ।

ਕਾਜ਼ੀ ਅਤੇ ਕਾਦੀ, ਆਦਿ ਵਿਧੇਰੇ ਜਾਣਕਾਰੀ ਲਈ ਇਸ ਪੁਸਤਕ ਦਾ ਅੰਕ ੯੯ ਦੇਖੋ!

ਇਨ੍ਹਾਂ ਨਿਰੋਲ ਅਰਬੀ ਫਾਰਸੀ ਸਬਦਾਂ ਤੋਂ ਭੀ ਇਹੀ ਸਿਧ ਹੁੰਦਾ ਹੈ! ਕਿ ਇਨ੍ਹਾਂ ਦਾ ਉਚਾਰ ਨਿਰੋਲ ਅਰਬੀ ਫਾਰਸੀ ਸਬਦਾਂ ਵਿਚ ਹੀ ਹੁੰਦਾ ਹੈ!

ਇਹ ਗਲ ਅਮਲ ਵਿਚ ਤਾਂ ਹੀ ਆ ਸਕਦੀ ਹੈ, ਜੇਕਰ ਅਸੀਂ, ਬਹੁਤਾ ਨਹੀਂ ਤਾਂ ਗੁਰਬਾਣੀ ਵਿਚ ਵਰਤੇ ਗਏ ਅਰਬੀ ਫ਼ਾਬਸੀ ਦੇ ਸ਼ਬਦ ਖਾਸ ਕਰ, ਅਤੇ ਦੂਜੀਆਂ ਬੋਲੀਆਂ ਦੇ ਸ਼ਬਦਾਂ ਦਾ ਉਚਾਰ, ਕਿਸੇ ਜਾਣਕਾਰ ਤੋਂ ਸਿਖ ਲਈਏ!

ਉਪਰੋਕਤ ਲਿਖਤ ਵਿਚ ਆਈ ਵਿਚਾਰ ਤੋਂ ਹੁਣ ਬਾਣੀ ਦੇ ਉਚਾਰ ਬਾਰੇ ਕੋਈ, ਭੁਲੇਖਾ ਨਹੀਂ ਰਹਿ ਜਾਂਦਾ ਕਿ, ਬਾਣੀ ਦਾ ਉਚਾਰ, ਉਸ ਵਿਚ ਵਰਤੀ ਗਈ ਬੋਲੀ ਅਨੁਸਾਰ ਕਰਨਾ ਹੀ ਉਚਿਤ ਹੈ।

ਦੂਜਾ, ਹਰ ਬੋਲੀ ਦੇ ਉਚਾਰ ਲਈ, ਇਨ੍ਹਾਂ ਪੈਂਤੀ ਅੱਖਰਾਂ ਨੂੰ ਹੀ ਲਿਖਣ ਅਤੇ ਪੜ੍ਹਣ ਲਈ ਵਰਤਿਆ ਗਿਆ ਹੈ।

---

ਆਓ ਇਨ੍ਹਾਂ ਪੈਂਤੀ ਅੱਖਰਾਂ ਦੇ ਉਚਾਰ ਲਈ ਭੀ ਕੁਝ ਵੀਚਾਰ ਕਰੀਏ :-

ੳ, ਅ , ੲ, ਤਿੰਨ ਸ੍ਵਰਣੀ ਅਖਰ ਹਨ, ਅਤੇ ਉੜੇ ਐੜੇ ਦੀ ਪੰਗਤੀ, ਤੇ ਯਯੇ ਰਾਰੇ ਦੀ ਪੰਗਤੀ ਤੋਂ ਬਿਨਾਂ, ਦੂਜੀਆਂ ਸਾਰੀਆਂ ਪੰਗਤੀਆਂ ਦਾ ਪੰਜਵਾਂ ਅੱਖਰ (ਅਖੀਰਲਾ) ਅਨੁਨਾਸਕ (ਨੱਕ ਵਿਚ ਉਚਾਰ) ਹੈ। ਜਿਵੇਂ ਙ , ਞ, ਣ, ਨ ਮ, ਇਨ੍ਹਾਂ ਪੰਜਾਂ ਦਾ ਉਚਾਰ ਨਕ ਵਿਚ ਹੁੰਦਾ ਹੈ!

ਇਸੇ ਤਰ੍ਹਾਂ ਇਨ੍ਹਾਂ ਹੀ ਪੰਜਾ ਪੰਗਤੀਆਂ ਦੇ ਹਰ ਚੌਥੇ ਅੱਖਰ ਦੀਆਂ ਉਸ ਦੇ ਨਾਉਂ ਵਾਂਗ, ਦੋ ਅਵਾਜਾਂ ਹਨ। ਜਿਵੇਂ, ਘੱਗਾ, ਝੱਜਾ, ਢੱਡਾ, ਧੱਦਾ, ਭੱਬਾ ਆਦਿ।

ਜਦੋਂ ਇਹ ਅਖਰ ਕਿਸੇ ਸ਼ਬਦ ਵਿਚ, ਸਭ ਤੋਂ ਪਹਿਲਾਂ ਆਉਣ ਜਿਵੇਂ, ਘਰ, ਘੋੜਾ। ਇਥੇ ਇਸ ਦੀ ਅਵਾਜ਼ 'ਘ' ਹੈ। ਪਰ ਜਦੋਂ ਘੱਗਾ ਕਿਸੇ ਸ਼ਬਦ ਵਿਚ ਕਿਸੇ ਦੂਜੇ ਅੱਖਰ ਤੋਂ ਪਿਛੋਂ ਆਵੇ, ਜਿਵੇਂ ਖੰਘ, ਪਲੰਘ ਆਦਿ ਇਥੇ ਇਹ ਗਗੇ ਦੀ ਆਵਾਜ਼ ਦਿੰਦਾ ਹੈ!

ਇਸੇ ਤਰ੍ਹਾਂ ਝੱਜਾ = ਝੜ, ਝਾਕੀ ਆਦਿ ਵਿਚ 'ਝ ਦੀ' । ਪਰ ਗਿਰਝ, ਬੋਝ, ਆਦਿ ਵਿਚ ਜਜੇ ਦੀ ਅਵਾਜ ਦਿੰਦਾ ਹੈ।

ਢੱਡਾ- ਢੰਗ, ਢੀਂਗੁਲੀ, ਆਦਿ ਵਿਚ 'ਢ' ਪਰ ਕੱਢ, ਵੱਢ, ਵਿਚ ਡਡੇ ਦੀ ਆਵਾਜ਼ ਦਿੰਦਾ ਹੈ!



ਧੱਦਾ- ਧਰਤੀ, ਧੱਕਾ, ਸ਼ਬਦਾਂ ਵਿਚ 'ਧ' ਦੀ ਆਵਜ਼ ਪਰ ਬਿਰਧ, ਦੁੱਧ ਵਿਚ 'ਦਦੇ' ਦੀ ਆਵਾਜ।

ਭੱਬਾ - ਭਗਤੀ, ਭਾਈ, ਸ਼ਬਦਾਂ ਵਿਚ 'ਭ' ਦੀ ਆਵਾਜ ਪਰ, ਗਰਭ, ਕੁੰਭ ਆਦਿ ਸ਼ਬਦਾਂ ਵਿਚ 'ਬੱਬੇ' ਦੀ ਆਵਾਜ਼।

ਇਹ ਅਸੂਲ ਪੰਜਾਬੀ ਬੋਲੀ ਦੇ ਸ਼ਬਦਾਂ ਲਈ ਹੀ ਹੈ। ਪਰ ਜਦੋਂ ਏਹ ਪੰਜੇ ਅੱਖਰ, ਹਿੰਦੀ ਜਾਂ ਗਾਥਾ, ਸਹਸਕ੍ਰਿਤੀ ਦੇ ਸਬਦਾਂ ਵਿਚ ਵਰਤੇ ਜਾਣ ਤਾਂ ਇਨ੍ਹਾਂ ਦੀ ਅਵਾਜ਼, ਹਰ ਹਾਲਤ ਵਿਚ ਨਾਗਰੀ ਲਿਪੀ ਦੇ ਬ (ਘ) ਜ਼ (ਝ) ਫ (ਢ) ਧ (ਧ) ਅਤੇ ਭ (ਭ) ਆਦਿ ਹੋਵੇਗੀ ।

ਗੁਰਬਾਨੀ ਦੇ ਸ਼ਬਦਾਂ ਵਿਚ, ਜਦੋਂ 'ਹਾਹਾ' ਅਖਰ, ਕਿਸੇ ਸ਼ਬਦ ਦੇ ਡਰੰਭ ਵਿਚ ਆਵੇ ਤਾਂ ਇਸ ਦਾ ਉਚਾਰ, ਪੂਰਾ ਹੁੰਦਾ ਹੈ । ਜਿਵੇਂ :-

| | | |
|---|---|---|
| ਹੁਕਮੀ ਹੋਵਨ ਆਕਾਰ ॥ ੨ | ਜਪੁ | (ਅੰਕ ੧) |
| ਹੋਵੈ ਕਿਸੈ ਤਾਣ ॥ ੩ | ” | ” |
| ਵੇਖੈ ਹਾਦਰਾ ਹਦੂਰ | ” | ” |

ਜੇ ਹਉ ਜਾਣਾ ਆਖਾ ਨਾਹੀ ॥੫   ਜਪੁ   ਅੰਕ
ਹੋਰ ਦਸੂਣੀ ਹੋਇ ॥੭   ”   ”

ਜਦੋਂ 'ਹਾਹਾ' ਅਖਰ, ਕਿਸੇ ਸ਼ਬਦ ਵਿਚ, ਦੂਜੇ ਅਖਰਾਂ ਵਿਚਕਾਰ ਹੋਵੇ, ਤਾਂ ਭੀ ਪੂਰਾ ਉਚਾਰ ਹੁੰਦਾ ਹੈ । ਜਿਵੇਂ :-

ਸਹਸ ਸਿਆਣਪਾ ਲਖ ਹੋਹਿ ॥ ੧ ॥   ਜਪੁ   (ਅੰਕ ੧)
ਬਾਹਰਿ ਹੁਕਮ ਨ ਕੋਇ ॥ ੨ ॥   ”   ”
ਗੁਰਮੁਖਿ ਰਹਿਆ ਸਮਾਈ ॥ ੫ ॥   ”   (੨)
ਕਹਿਣਾ ਕਥਨ ਨ ਜਾਈ ॥   ”   ”
ਸਾਚਾ ਸਾਹਿਬੁ ਸਾਚੁ ਨਾਇ ॥ ੪ ॥   ”   ”

ਜਦੋਂ 'ਹਾਹਾ' ਅਖਰ, ਕਿਸੇ ਸ਼ਬਦ ਦੇ ਅੰਤ, ਸਿਹਾਰੀ ਅਤੇ ਔਂਕੜ ਤੋਂ ਬਿਨਾ, ਦੂਜੀਆਂ ਮਾਤ੍ਰਾਂ ਸਹਿਤ ਹੋਵੇ, ਤਾਂ ਭੀ ਪੂਰਾ ਉਚਾਰ ਹੁੰਦਾ ਹੈ । ਜਿਵੇਂ ਕੰਨੇ ਸਹਤ :-

ਤੇਹਾ ਕੋਇ ਨ ਸੁਝਈ, .... ॥੭॥   ਜਪੁ   (੨)
ਕੁਦਰਤਿ ਕਵਨ ਕਹਾ ਵੀਚਾਰੁ ॥ ੧੬ ॥   ”   (੩)
ਸੋ ਦਰੁ ਕੇਹਾ ਸੋ ਘਰੁ ਕੇਹਾ, ॥ ੨੭ ॥   ”   (੬)
ਤਿਥੈ ਜੋਧ ਮਹਾ ਬਲ ਸੂਰ ॥੩੭॥   ”   (੮)



**ਹਾਹਾ ਅਖਰ ਅੰਤ ਬਿਹਾਰੀ ਸਹਿਤ** :-

ਮੰਨੇ ਕੀ ਗਤਿ ਕਹੀ ਨਾ ਜਾਇ   ॥ ੧੨ ॥ ਜਪੁ (੩)
ਕਿਵ ਕਰਿ ਆਖਾ, ਕਿਵ ਸਾਲਾਹੀ ॥ ੨੧ ॥   (੫)
ਕਰਤੈ ਕੈ ਕਰਣੈ, ਨਾਹੀ ਸੁਮਾਰੁ   ॥ ੧੬ ॥   (੩)
ਕੇਤੇ ਮੂਰਖ ਖਾਹੀ ਖਾਹਿ   ॥ ੨੫ ॥   (੫)

**ਹਾਹਾ , ਅੰਤ ਦਲੈਂਕੜੇ** :-

ਜਾਹੂ ਕਾਹੂ ਅਪਨੋ ਹੀ ਚੀਤਿ ਆਵੈ ॥ ਸਾਰੰਗ ਮ: ੫ ॥ ੧੨੧੫ ॥
ਧੰਧੇ ਕਹਾ ਬਿਆਪਹਿ ਤਾਹੂ ॥ ੪ ॥ ਬਾਵਨ ਅ: ਮ: ੫ ॥ ੨੫੧ ॥
ਜੋ ਏਕ ਛਾਡਿ, ਅਨ ਕਤਹਿ ਨਾ ਜਾਹੂ   ”   ”
ਸੋ ਪ੍ਰਭ ਸਦਹੂ ਸੰਗ   ॥ ੯ ॥   ॥ ੨੫੨ ॥

**'ਹਾਹਾ' ਅੰਤ ਦੁਲਾਮਾ :-**

ਤਾ ਹਉਮੈ ਕਹੈ ਨਾ ਕੋਇ ॥੨॥ ਜਪੁ (੧)
ਅਗੈ ਗਇਆ ਨ ਸੋਹੈ ॥੨੧॥ (੫)
ਸਭ ਮਹਿ ਜੋਤਿ, ਜੋਤਿ ਹੈ ਸੋਇ ॥ 'ਧਨਾਸਰੀ ਮਾ: ੧ (੧੩)
ਨਾਨਕ, ਦਾਸੁ ਇਹੈ ਸੁਖੁ ਮਾਗੈ , 'ਗਉੜੀ ਮ: ੫ ”

**'ਹਾਹਾ ਅੰਤ ਲਾਮਾ :-**

ਕਾਹੇ ਰੇ ਮਨ ਚਿਤਵਹਿ ਉਦਮ, ' ਗੂਜਰੀ ਮ: ੫ (੧੦)
ਸਿਰਿ ਸਿਰਿ ਰਿਜਕ ਸੰਬਾਹੇ ਠਾਕੁਰ, ” ”
ਮਿਲਿ ਸਾਧੂ ਖੰਡਲ ਖੰਡਾ ਹੇ ॥ ਗਉੜੀ ਮ: ੪ (੧੩)

**ਹਾਹਾ , ਅੰਤ ਹੋੜਾ :-**

ਮੁਹੋ ਕਿ ਬੋਲਣੁ ਬੋਲੀਐ ॥੪॥ ਜਪੁ (੨)
ਧਰਮ ਖੰਡ ਕਾ ਏਹੋ ਧਰਮੁ ॥੩੫॥ (੭)

ਹੁਣ ਤਕ ਅਸੀਂ ਦੇਖਿਆ ਹੈ, 'ਹਾਹਾ' ਅਖਰ ਕਿਸੇ ਸ਼ਬਦ ਦੇ ਆਰੰਭ ਵਿਚ ਹੋਵੇ, ਜਾਂ ਕਿਸੇ ਸ਼ਬਦ ਵਿਚ, ਦੂਜਿਆਂ ਅਖਰਾਂ ਵਿਚਕਾਰ ਹੋਵੇ, ਜਾਂ ਕਿਸੇ ਸ਼ਬਦ ਦੇ ਅੰਤ, ਕੰਨੇ, ਬਿਹਾਰੀ, ਦੁਲੈਂਕੜੇ, ਲਾਮਾਂ ਦੁਲਾਮ, ਜਾਂ ਹੋੜੇ, ਸਹਤ ਹੋਵੇ, ਤਾਂ ਇਸ ਦਾ ਪੂਰਾ ਉਚਾਰ ਕੀਤਾ ਜਾਂਦਾ ਹੈ।

ਪਰ, ਜਦੋ 'ਹਾਹਾ' ਅਖਰ ਕਿਸੇ ਸ਼ਬਦ ਦੇ ਅੰਤ, ਮੁਕਤਾ ਜਾ ਸਿਹਾਰੀ ਜਾਂ ਅੰਤ ਔਂਕੜ ਸਹਤ ਹੋਵੇ, ਤਾਂ 'ਹਾਹੇ' ਅਖਰ ਦਾ ਉਚਾਰ, ਬਹੁਤ ਥੋੜਾ ਕੀਤਾ ਜਾਂਦਾ ਹੈ! ਜਿਵੇਂ :-

**ਹਾਹਾ ਅੰਤ ਮੁਕਤਾ :-**

ਗਾਵੈ ਕੋ, ਸਾਜ ਕਰੇ ਤਨ ਖੇਹ ॥੩॥ ਜਪੁ (੧)
ਗਾਵੈ ਕੋ, ਜੀਅ ਲੈ, ਫਿਰ ਦੇਹ
ਸੁਣਿਐ, ਸਰਾ ਗੁਣਾਂ ਕੇ ਗਾਹ ॥੧੧॥ (੩)
ਸੁਣਿਐ, ਸੇਖ ਪੀਰ ਪਾਤਸਾਹ ” ”
ਅਖਰੀ ਨਾਮੁ, ਅਖਰੀ ਸਾਲਾਹ ॥੧੯॥ ਜਪੁ (੪)

**ਹਾਹਾ ਅੰਤ ਸਿਹਾਰੀ :-**

ਦੇਦਾ ਦੇ, ਲੈਦੇ ਥਕ ਪਾਹਿ ॥ ੩ ॥ ਜਪੁ (੧)
ਜੁਗਾ ਜੁਗੰਤਰਿ, ਖਾਹੀ ਖਾਹਿ ॥ ੩ ॥ ਜਪੁ (੧)
ਗੁਰਾ, ਇਕ ਦੇਹਿ ਬੁਝਾਈ ॥ ੫ ॥ (੨)
ਸੁਣਿਐ, ਪੋਹਿ ਨ ਸਕੈ ਕਾਲ ॥ ੮ ॥
ਮੰਨੇ ਕਾ, ਬਹਿ ਕਰਨਿ ਵੀਚਾਰੁ ॥ ੧੨ ॥ (੩)
ਮੰਨੈ, ਮੁਹਿ ਚੋਟਾ ਨ ਖਾਇ ॥ ੧੩ ॥

**ਹਾਹਾ ਅੰਤ ਔਂਕੜ :-**

ਨਾਨਕ, ਵਿਗਸੈ ਵੇ ਪਰਵਾਹੁ ॥ ੩ ॥ ਜਪੁ (੧)
ਸੁਣਿਐ, ਅੰਧੇ ਪਾਵਹਿ ਰਾਹੁ ॥ ੧੧ ॥ (੩)
ਸੁਣਿਐ, ਹਾਥ ਹੋਵੈ, ਅਸਗਾਹੁ
ਏਹੁ ਲੇਖਾ ਲਿਖ ਜਾਣੈ ਕੋਇ ॥ ੧੬ ॥ (੩)
ਕੇਤਾ ਤਾਣ, ਸੁਆਲਿਹੁ ਰੂਪ " "



ਹਾਹਾ ਅਖਰ, ਜਦੋਂ ਕਿਸੇ ਦੂਜੇ ਅਖਰ ਦੇ ਪੈਰ ਵਿਚ ਆਵੇ ਤਾਂ ਹਾਹੇ ਤੋਂ ਪਹਿਲੇ ਅਖਰ ਨੂੰ ਥੋੜਾ ਜ਼ੋਰ ਨਾਲ ਉਚਾਰਿਆ ਜਾਂਦਾ ਹੈ। ਜਿਵੇਂ:-

ਅੰਤ ਕੀ ਬਾਰ ਕੋ ਖਰ੍ਹਾ ਨ ਹੋਸੀ ॥ ਸੋਰਠ ਮ: ੫ (੬੦੯)
ਗਊ ਚਰਿ ਸਿੰਘ ਪਾਛੈ ਪਾਵੈ ॥ ਗਉੜੀ ਮ : ੫ (੧੯੮)
ਇਹੁ ਨਾਨਕ ਕੀਨੋ ਚੋਲ੍ਹਾ ॥ ਧਨਾਸਰੀ ਮ: ੫ ( ੬੧੩)
ਜਿਨ੍ਹਾਂ ਭਉ, ਤਿਨ ਨਾਹਿ ਭਉ, ਸ: ਮ: ੨ (੮) ਸੂਹੀ (੧੮੮)
ਖਰਚੁ ਬੰਨੁ ਚੰਗਿਆਈਆਂ ॥ ਸੋਰਠ ਮ: ੧ (੫੯੫)

ਪਰ ਕਈ ਥਾਈਂ, ਪੈਰ ਵਿਚ ਹਾਹੇ ਵਾਲੇ ਅਖਰ ਦਾ ਕੁਝ ਜ਼ੋਰ ਦੇ ਨਾਲ ਉਚਾਰਣ ਕੀਤਾ ਜਾਂਦਾ ਹੈ। ਜਿਵੇਂ :-

ਦੇ ਕੈ ਰਹਿਆ ਸੁਮ੍ਹਾਰਿ ॥ ਸਿਰੀ ਮ: ੧ (੫੩)
ਕੋਊ ਬਿਖਮ ਗਾੑਰ ਤੋਰੈ ॥ ਆਸਾ ਮ: ੫ (੪੦੮)

ਭਉ ਬੇੜਾ, ਜੀਉ ਚੜ੍ਹਾਉ ॥ ਮਾਰੂ ਮ: ੧ (੯੯੦)

ਤਨੁ ਮਨੁ ਅਰਪਉ ਪੂਜ ਚਰ੍ਹਾਵਉ ॥ ਗੂਜਰੀ ਰਵਿ : (੫੨੫)

ਨ੍ਹਾਇ ਨਿਵਾਜਾ ਨ੍ਹਾਤੈ ਪੂਜਾ, ਸ: ਮ: ੧ (੨੬) ਮਾਝ (੧੫੦)

ਜਦੋਂ 'ਹਾਹਾ' ਅਖਰ ਕਿਸੇ ਸ਼ਬਦ ਵਿਚ ਮੁਕਤਾ ਹੋਵੇ, ਅਤੇ, ਹਾਹੇ ਤੋਂ ਪਹਿਲਾ ਅਖਰ ਭੀ ਮੁਕਤਾ ਹੋਵੇ, ਤਾਂ ਪਹਿਲੇ ਅਖਰ ਨੂੰ ਦੁਲਾਮਾਂ ਅਤੇ ਹਾਹੇ ਨੂੰ ਸਿਹਾਰੀ ਲਗਾ ਕੇ ਉਚਾਰ ਹੁੰਦਾ ਹੈ।

ਜਿਵੇਂ :- ਸਹਸ ਅਠਾਰਹ ਕਹਹਿ ਕਤੇਬਾ, ॥ ੨੨ ॥ ਜਪੁ (੫)

ਆਖਣ ਜੋਰ, ਚੁਪੈ ਨਹ ਜੋਰ ॥ ੩੩ ॥ (੭)

ਅਹਰਣ ਮਤਿ, ਵੇਦ ਹਥਿਆਰ ॥ ੩੮ ॥ (੮)

ਉਆ ਮਹਲੀ ਪਾਵਹਿ ਤੂ ਬਾਸਾ ॥ ੧੦ ॥ ਬਾਵਨ ਅ: ਮ: ੫ (੨੫੨)

ਟਹਲ ਮਹਲ ਤਾਂ ਕਉ ਮਿਲੈ ॥ ੨੭ ॥ (੨੫੫)

'ਯ' ਅਖਰ ਭੀ, ਕਈ ਤਰ੍ਹਾਂ ਉਚਾਰਿਆ ਜਾਂਦਾ ਹੈ! ਜਦੋ ਯ ਅੱਖਰ ਕਿਸੇ ਸ਼ਬਦ ਵਿਚ, ਪਹਿਲਾ ਲਿਖਿਆ ਹੋਵੇ, ਤਾਂ ਇਸ ਦਾ ਉਚਾਰ, 'ਵਿਅੰਜਨ ! ਹੁੰਦਾ ਹੈ! ਜਿਵੇਂ :-

ਯਾ ਭੀਤਰਿ ਜੋ ਰਾਮ ਬਸਤ ਹੈ, ਬਸੰਤ ਮ: ੯ (੧੧੮੬)

ਯਹ ਮਨ, ਨੈਕ ਨ ਕਹਿਓ ਕਰੈ, ਦੇਵ ਮੰਧਾਰੀ ਮ: ੯ (੫੩੬)

ਯਕ ਅਰਜ ਗੁਫਤਮ, ਤਿਲੰਗ ਮ: ੧ (੭੨੧)

ਕਾਇਆ ਕਿਰਦਾਰ, ਅਉਰਤ ਯਕੀਨਾ ॥ ਮਾਰੂ ਸੋਲ : ਮ: ੫ (੧੦੮੪)

ਯਾਨੜੀਏ ਕੈ ਘਰਿ ਗਾਵਣਾ ॥ ਬਿਲਾਵਲ ਮ: ੫ (੮੦੨)

ਸੁਣ ਯਾਰ ਹਮਾਰੇ ਸਜਣ, ਜੈਤਸਰੀ ਛੰ : ਮ: ੫ (੭੦੩)

ਪਰ, ਜਦੋਂ ਯ ਅਖਰ, ਕਿਸੇ ਸ਼ਬਦ ਵਿਚ , ਦੂਜੇ ਅਖਰਾਂ ਪਿਛੋਂ ਆਵੇ, ਤਾਂ ਇਸ ਦਾ ਉਚਾਰ ਸੂਰਨੀ ਅਖਰਾਂ ਓ, ਅ, ੲ, ਅਤੇ ਇਨ੍ਹਾਂ ਦੀਆਂ ਮਾਤ੍ਰਾਂ ਸਹਿਤ ਹੁੰਦਾ ਹੈ! ਜਿਵੇਂ :-

ਭਗਤਿ ਜੋਗ ਕੌ ਜੈਤਵਾਰ, ਹਰਿ ਜਨਕ ਉਪਾਯਉ ॥ ੧ ॥ ਸਵ : ਮ: ੫ ੧੪੦੯)

ਜਿਹ ਕ੍ਰਿਪਾਲੁ ਹਰਿ ਹਰਿ ਭਯਉ, ॥ ੧ ॥ ਸਵਯੇ ਸ੍ਰੀ ਮੁਖ : ੫ (੧੩੮੬)

ਭ੍ਰਮ ਭਯਾਨ ਉਦਿਆਨ ਰਮਨੰ, ॥੪੯॥ ਸ਼ ਸਹਸ : ੫ (੧੩੫੮)
ਦਯ ਗਸਾਈ ਮੀਤਲਾ, ਗਉੜੀ ਮ: ੫ (੨੦੩)
ਦਯਾ ਧਾਰੀ ਹਰਿ ਨਾਥ ॥ ੧੪ਵਾਂ ਟੋਡੀ ਮ: ੫ (੭੧੪)
ਬਿਨਵੰਤ ਨਾਨਕ ਹਰਿ ਗੁਰ ਦਯਾਰੰ ॥ ੬੪ ਵ: ਸ: ਸਹਸ: (੧੩੬੦)
ਮਨ ਖੋਟੇ ਦਯਿ ਵਿਛੋੜੇ ॥ (੧੧) ਗਉੜੀ (੩੦੬)
ਮੈ ਜੁਗ ਜੁਗ ਦਯੈ ਸੇਵੜੀ ॥ ਸਿਰੀ : ੫ (੧੩੪)
ਤੀਜੈ ਭੁਯਾ ਭਾਬੀ ਬੇਬ ॥ ਮ: ੧(੧) ਮਾਝ (੧੩੭)
ਦਯੁ ਵਿਸਾਰਿ ਵਿਗੁਚਣਾ, ਬਾਰਹ : ਮ: ੫ (੧੩੩)

ਉਪ੍ਰੋਕਤ ਤੁੱਕਾਂ ਵਿਚ, ਯ ਅਖਰ ਵਾਲੇ ਸ਼ਬਦਾਂ ਦਾ ਉਚਾਰ ਕਰਮ ਅਨੁਸਾਰ ਇਸ ਤਰ੍ਹਾਂ ਹੈ :-

ਉਪਾਇਅਉ, ਭਇਅਉ, ਭਇਆਨ, ਦਈ, ਦਇਆ, ਦਇਆਰੰ
ਦਈ, ਦਈਐ, ਭੱਈਆ, ਦਇਅਉ

ਪਰ, ਜਦੋਂ 'ਯ' ਅਖਰ, ਕਿਸੇ ਸ਼ਬਦ ਵਿਚ, ਕਿਸੇ ਹੋਰ ਅਖਰ ਦੇ ਪੈਰ ਵਿਚ ਹੋਵੇ, ਤਾਂ ਇਸ ਦਾ ਉਚਾਰ ਸ੍ਵਰਨੀ ਅਖਰ 'ਅ' ਦਾ ਹੀ ਹੁੰਦਾ ਹੈ ! ਜਿਵੇਂ :-

ਘੋਰ ਦੁਖ੍ਯੰ ਅਨਿਕ ਹਤ੍ਯੰ ਮਹਾ ਬਖ੍ਯਾਦੰ ॥ ੧੮ ॥ (੧੩੫੫)
ਪ੍ਰਾਪਤੰ ਧਰਮ ਲਖ੍ਯਿਣ '੧੦ਵਾ ਸ: ਸਹਸ : ਮ: ੫(੧੩੫੪)
ਬਿਗਸੀਧ੍ਯ ਬੁਧਾ, ਕੁਸਲ ਥਾਨੰ ॥ ੧੧ ॥ (੧੩੫੪)
ਬਸ੍ਯੰਤ ਰਿਖਿਅੰ, ਤਿਆਗ ਮਾਨੰ ॥ ੧੩ ॥
ਅਨਿਤ੍ਯ ਵਿਤੰ ਅਨਿਤ੍ਯ ਚਿਤੰ ॥ ੧੬ ॥
ਨਹ ਸਿਮਰੰਤ ਮਲੀਣ ਬੁਧ੍ਯੰ

ਉਪ੍ਰੋਕਤ ਤੁਕਾਂ ਵਿਚ ਆਏ, ਪੈਰ ਅਖਰ ਯ ਦਾ ਉਚਾਰ, ਇਸ ਤਰ੍ਹਾਂ ਹੁੰਦਾ ਹੈ :-

ਦੁਖਿਅੰ, ਹੱਤਿਅੰ, ਬਖਿਆਦੰ, ਲੱਖਿਅਣ, ਬਿਗਸੀਧਅ, ਬਸਿਅੰਤ, ਅਨਿੱਤਅ ਬੁਧਿਅੰ, ਆਦ।

'ਵ' ਅਖਰ ਦਾ ਉਚਾਰ ਭੀ, ਦੋ ਤਰ੍ਹਾਂ ਹੁੰਦਾ ਹੈ ! ਜਦੋਂ 'ਵ' ਅਖਰ, ਕਿਸੇ ਸ਼ਬਦ ਵਿਚ, ਸਹੀ ਰੂਪ ਵਿਚ ਹੋਵੇ, ਤਾਂ ਇਸ ਦਾ ਉਚਾਰ, ਵਿਅੰਜਨ ਹੀ ਹੁੰਦਾ ਹੈ ! ਜਿਵੇਂ

ਵਸਤੂ ਅੰਦਰਿ ਵਸਤੁ ਸਮਾਵੈ, ਮ: ੨ (੨੨) ਆਸਾ (੪੭੪)
ਵਸਤ੍ਰ ਪਖਾਲ ਪਖਾਲੇ ਕਾਇਆ, ਮ: ੧ ੪ ਮਾਝ (੧੩੮)
ਵਸੰਦੜੋ ਕੁਹਥੜੈ ਥਾਇ ਸ: ॥ ੩ ॥ ਜੈਤਸਰੀ (੭੦੬)

ਵਸਯੰ ਕਰੋਤਿ ਪੰਚ ਤਸਕਰਹ     ਸ: ॥ ੨੯ ॥ ਸਹਸ : (੧੩੫੬)
ਮੈਂ ਨੀਰ ਵ੍ਹੈ ਵਹ ਚਲੈ ਜੀਉ     ੧ ਮਾਝ ਮ: ੪ (੯੪)
ਵਖਤ ਨ ਪਾਇਓ ਕਾਦੀਆਂ     ॥ ੨੧ ॥ ਜਪੁ (੪)
ਕਹੁ ਨਾਨਕ ਵਹੁ ਮੁਕਤਿ ਨਰੁ     ॥ ੧੯ ॥ ਸ: ਮ: ੯ (੧੪੨੭)
ਬਿਖਮੁ ਧਾਨਹੁ ਜਿਨ ਰਖਿਆ ਤਿਸੁਤਿਲ ਨ ਵਿਸਾਰਿ ॥ ੨ ॥ (੭੦੬)

ਪਰ, ਜਦੋਂ 'ਵ' ਅਚਰ, ਕਿਸੇ ਹੋਰ ਅਖਰ ਦੇ ਪੈਰ ਵਿਚ ਆਵੇ, ਤਾਂ ਇਸਦਾ ਉਚਾਰ, ਸੂਰਨੀ ਅਖਰਾਂ ਦਾ ਹੁੰਦਾ ਹੈ । ਜਿਵੇ :-

ਜਸ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਗੂਜਰੀ, ਜੈ ਦੇਵਲੀ (੫੨੬)
ਸਰੀਰ ਸ੍ਵਸਥ ਖੀਣ ਸਮਏ, ੫੦ ਸ੍: ਸਹਸ: ੫     (੧੩੫੮)
ਅਨਿਕ ਸ੍ਵਾਂਗ ਕਾਛੈ ਭੇਖਧਾਰੀ ॥ ਕਾਨੜਾ ਮ:੫     (੧੨੯੯)
ਸ੍ਵਛ ਮਾਰਗ ਹਰਿ ਭਗਤਨਹ ॥ ੫੪, ਸ੍: ਸਹਸ: ੫(੧੩੫੮)
ਸਬਦ ਸਾਧ ਸ੍ਵਜਨਹ ॥ ੧੭,     ਸ੍: "     (੧੩੫੫)
ਸਨਬੰਧੀ ਸ੍ਵਾਨ ਸਿਆਲ ਖਰਹ ॥ ੫੮     "     (੧੩੫੮)
ਹਸ੍ਤ ਕਾਇਆ ਰਖ੍ਯਾ ਪਰਮੇਸ੍ਵਰਹ ॥ ੫੨     "     (੧੩੫੮)
ਧਨ ਚਰਣ ਰਖ੍ਯਾ ਜਗਦੀਸ੍ਵਰਹ ॥     "
ਦ੍ਵਾਰਕਾ ਨਗਰੀ, ਕਾਹੇ ਦੇ ਮਗੋਲ ॥ ਤਿਲੰਗ: ਨਾਮ :(੭੨੭)
ਬਿਸ੍ਵ ਕਾ ਦੀਪਕ, ਸ੍ਵਾਮੀ ਤਾ ਚੇ ਰੇ ਸੁਆਰਥੀ, ਧਨਾਸਰੀ, ਤਰਲੋਚਨ ਜੀ (੬੯੩)
ਕਹੂੰ ਫੂਲ ਰਾਜਾ ਹ੍ਵੈ ਬੈਠਾ ॥ ੧੯ ਵਾਂ ਛੰ: ਚੋਪਟੀ
ਦੁਸਟ ਛਾਹ ਛ੍ਵੈ ਸਕੈ ਨ ਕੋਈ ॥ ੨੩ ॥ "     "

ਉਪ੍ਰੋਕਤ ਤੁਕਾਂ ਵਿਚ ਆਏ ਸ਼ਬਦਾਂ ਜਿਨ੍ਹਾਂ ਦੇ ਪੈਰ ਵਿਚ 'ਵ' ਅਖਰ ਹੈ, ਇਸ ਤਰ੍ਹਾਂ ਲਿਖਿਆ ਜਾ ਸਕਦਾ ਹੈ :-

ਸੁਅਸਤ, ਸੁਅਸਥ, ਸੁਆਂਗ੍ਰ, ਸੁਅੱਛ, ਸੁਅੱਜਨਹ, ਸੁਆਨ, ਪਰਮੇਸੁਅਰਹ, ਜਗਦੀਸੁਅਰਹ, ਦੁਆਰਕਾ, ਬਿਸੁਅ, ਸੁਆਮੀ, ਹੁਐ, ਛੁਐ ਆਦਿ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਵਿਚ, ਸਭ ਤੋਂ ਪਹਿਲਾਂ 'ਜਪੁ' ਲਿਖਿਆ ਗਿਆ ਹੈ! ਉਸ ਤੋਂ ਅੱਗੇ, ਸਿਰੀ ਗੁਰੂ ਅਰਜਨ ਦੇਵ ਜੀ ਨੇ, ਸਭ ਤੋਂ ਪਹਿਲਾਂ ਸਿਰੀ ਰਾਗ ਦਰਜ ਕੀਤਾ। ਇਸ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਪਹਿਲ ਦਿਤੀ ਗਈ ਹੈ। ਗੁਰ ਵਿਅਕਤੀ ਦੀ ਪਛਾਣ ਖ਼ਾਤਰ, ਵਿਅਕਤੀ ਦੇ ਥਾਂ ਮਹਲਾ, ਅਤੇ ਕੇਹੜੇ ਗੁਰੂ ਵਿਅਕਤੀ, ਦਸਣ ਲਈ ਪਹਿਲਾ, ਦੂਜਾ ਲਿਖਣ ਦੀ ਥਾਂ ੧, ੨ ਆਦਿ ਅੰਕ ਵਰਤੇ ਹਨ । ਇਸ ਅੰਕ ਦਾ ਉਚਾਰ ਪਹਿਲਾ ਦੂਜਾ ਤੀਜਾ ਆਦਿ ਕਰਨਾ ਦਸਣ ਲਈ ਅੰਕ ਦੇ ਨਾਲ ਹੀ ਅੱਖਰਾਂ ਵਿਚ ਲਿਖ ਕੇ, ਸੇਧ ਦੇ ਦਿਤੀ ਕਿ ਇਨ੍ਹਾਂ ਅੰਕਾਂ ਦਾ ਉਚਾਰ ਪਹਿਲਾਂ ਦੂਜਾ ਤੀਜਾ ਚਉਥਾ, ਪੰਜਾਵਾਂ, ਨੌਂਵਾਂ ਆਦਿ ਕਰਨਾ ਹੈ।

ਦੇਖੋ ਸਿਰੀ ਰਾਗ ਦੇ ਆਰੰਭਕ ਸ਼ਬਦ ਦਾ ਸਿਰਲੇਖ :–
ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰ ੧ (੧੪ )
ਇਸੇ ਤਰ੍ਹਾਂ :–
ਗਉੜੀ ਗੁਆਰੇਰੀ ਮਹਲਾ ੪ ਚਉਥਾ (੧੬੩)
ਵਡਹੰਸੁ ਮਹਲਾ ੩ ਮਹਲਾ ਤੀਜਾ (੫੮੨)



ਕੁਝ ਗੁਰ ਮੁਖੁ, ਨਾ ਸੂਝ ਕਾਰਨ। ੧੬੩ ਅੰਕ ਦੇ ਇਸ ਸਿਰਲੇਖ ਨੂੰ 'ਮਹਲਾ ਚਉਥਾ' ਦੋ ਵਾਰੀ, ਅਤੇ ੫੮੨ ਅੰਕ ਦੇ ਸਿਰਲੇਖ ਨੂੰ 'ਮਹਲਾ ਤੀਜਾ ਮਹਲਾ ਤੀਜਾ, ਦੋ ਵਾਰੀ (ਉਚਾਰ ਦੇ) ਹਨ, ਜੋ ਕਿ ਭੁਲ ਹੈ।

ਇਨ੍ਹਾਂ ਸਿਰਲੇਖਾਂ ਵਿਚ ਸਿਰੀ ਗੁਰੂ ਅਰਜਨ ਦੇਵ ਜੀ ਨੇ ੧ ਅੰਕ ਨੂੰ ਪਹਿਲਾ ੩ ਅੰਕ ਨੂੰ ਤੀਜਾ ਅਤੇ ੪ ਨੂੰ ਚਉਥਾ ਉਚਾਰਨ ਦੀ ਸੇਧ ਦਿੱਤੀ ਹੈ।

ਬਾਕੀ ਸਾਰੀ ਬਾਣੀ ਵਿਚ 'ਮਹਲਾ' ਸ਼ਬਦ ਨਾਲ ਲਿਖੇ ਅੰਕਾਂ ਦੇ ਉਚਾਰ ਲਈ ਇਹੀ ਚਾਨਣ ਮੁਨਾਰਾ ਹੈ।

'ਭੱਟਾਂ ਦੇ ਸਵਈਏ' ਨਾਉਂ ਦੀ ਬਾਣੀ ਦੇ ਸਿਰਲੇਖ ਭੀ, ਗੁਰੂ ਵਿਅਕਤੀ ਪ੍ਰਤੀ, ਪਹਿਲੇ, ਮਹਲੇ ਕੇ, ਦੂਜੇ, ਤੀਜੇ, ਚਉਥੇ, ਜਾਂ ਪੰਜਵੇਂ ਮਹਲੇ ਕੇ ਲਿਖ ਕੇ ਇਸੇ ਮੁਢਲੇ ਅਸੂਲ ਨੂੰ ਕਾਇਮ ਰਖਿਆ ਗਿਆ ਹੈ!

'ਗਉੜੀ ਕੀ ਵਾਰ ਮਹਲਾ ੪' ਦੀਆਂ ਪਹਿਲੀਆਂ ੨੬ ਪਉੜੀਆਂ ਚਉਥੇ ਪਾਤਸ਼ਾਹ ਦੀ ਰਚਨਾਂ ਹੈ, ਇਨ੍ਹਾਂ ਪਉੜੀਆਂ ਨਾਲ ਕੋਈ ਹੋਰ ਅੰਕ ਜਾਂ ਸ਼ਬਦ ਨਹੀਂ

ਹੈ, ਪਰ ੨੭ ਵੀ ਪਉੜੀ ਨਾਲ ਪਉੜੀ ੫ ਅੰਕ ਹੈ, ਅਤੇ ਇਹ ੨੯ ਵੀ ਪਉੜੀ ਤਕ, ਇਸੇ ਤਰ੍ਹਾਂ ਹੈ। ੩੦ਵੀਂ ਅਤੇ ੩੧ਵੀਂ ਪਉੜੀ ਨਾਲ ਪਉੜੀ ਮ : ੫ ਦਰਜ ਹੈ।ਇਸ ਦਾ ਭਾਵ ਹੈ ਕਿ ੨੭ਵੀਂ ਪਉੜੀ ਤੋਂ ਲੈ ਕੇ, ੩੧ਵੀਂ ਪਉੜੀ ਤਕ, 'ਪਉੜੀ ਮ: ਪੰਜਵਾਂ ਉਚਾਰ ਕਰੋ ।

(੧) ਚਲਤ (ਚਲਣਾ) (ਬਿਨਸਨ ਹਾਰ) ਸੰਗੁ ਚਲਤ ਹੈ ਹਮ ਭੀ ਚਲਨਾ ॥
ਸੂਹੀ (੭੯੩)

(੨) ਚਲਿਤੁ (ਇਕ ਵ: ) (ਕੌਤਕ) ਆਪਨ ਚਲਿਤੁ ਆਪ ਹੀ ਕਰੈ।
੧੪ਵੀਂ ਅਸਟ : ਸੁਖ : (੨੮੧)

(੩) ਚਲਿਤ (ਬਹੁ ਵ: ) (ਕੌਤਕ) ਆਪਨ ਚਲਿਤ ਆਪਿ ਕਰਨੈ ਹਾਰ ॥
੨੧ਵੀਂ (੨੮੧)

(੪) ਚਲਤੁ (ਇਕ ਵ: ) (ਕੌਤਕ)ਤਿਹਿ ਕਰਤੈ ਇਕੁ ਚਲਤੁ ਉਪਾਇਆ ॥
ਭੈਰਉ ਮ: ੩ (੧੧੫੪)

(੫) ਚਲਤ(ਬਹੁ ਵ:)(ਕੌਤਕ)ਕਰਿ ਵੇਖੈ ਚਲਤ ਸਬਾਏ ॥(੫)ਬਿਹਾਗੜਾ(੫੫੦)



ਉਪਰੋਕਤ ਤੁਕਾਂ ਵਿਚ ਆਏ 'ਚਲਤ' ਜਿਸ ਦਾ ਅਰਥ ਚਲਣਾ ਆਦਿਕ ਹੈ, ਦਾ ਉਚਾਰ ਚਲਤ (ਤਿਨੇ ਅਖਰ ਸਮਾਨ) ਹੈ,

ਨੰ: ੨,੩ ਤੁਕਾਂ ਵਿਚ ਚਲਿਤੁ ਇਕਵ: ਅਤੇ ਚਲਿਤ ਬਹੁ ਵ: ਦਾ, ਪੂਰਾ ਸਰੂਪ ਅੰਕਤ ਹੈ, ਇਨ੍ਹਾਂ ਦਾ ਉਚਾਰ ਅੱਧਕ ਸਹਿਤ ' ਚਲਿੱਤ ' ਹੈ।

ਪਰ ੪, ੫ਵੀਂ ਤੁਕ ਵਿਚ 'ਚਲਤ' ਸ਼ਬਦ, ਜਿਸ ਦਾ ਭਾਵ ਕੌਤਕ ਹੈ, ਸਿਹਾਰੀ ਤੋਂ ਬਗੈਰ ਲਿਖਿਆ ਹੈ, ਇਸ ਦਾ ਉਚਾਰ, ਅਧਕ ਅਤੇ ਸਿਹਾਰੀ ਲਗਾ ਕੇ ਚਲਿੱਤ ਜਾਂ ਚਲੱਤੁ ਕਰਨਾ, ਸ਼ੁਧ ਉਚਾਰ ਹੈ।

ਇਹ ਸ਼ਬਦ ਜੋੜ ਚਲਤ (ਕੌਤਕ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਕੋਈ ੨੪ ਵਾਰ ਤੋਂ ਵਧ ਆਇਆ ਹੈ, ਇਸ ਦੇ ਸਹੀ ਉਚਾਰ ਲਈ, 'ਚਲਿਤ' ਸ਼ਬਦ ਜੋੜ ਦਸ ਤੋਂ ਵਧ ਵਾਰ ਆਇਆ ਹੈ, ਜਿਸ ਤੋਂ ਸਾਨੂੰ ਸ਼ੁੱਧ ਉਚਾਰ ਦੀ ਸੇਧ ਮਿਲਦੀ ਹੈ।

ਰਾਮਕਲੀ ਮਹਲਾ ੩ ਅਨੰਦ (੯੧੭ ਅੰਕ)

ਇਸ ਬਾਣੀ ਦੀ ੪੦ਵੀਂ ਪਉੜੀ ਵਿਚ (੯੨੨ ਅੰਕ) ਇਕ ਤੁਕ 'ਅਨਦ ਸੁਣਹੁ ਵਡਭਾਗੀਹੋ', ਵਿਚ ਭਾਵੇਂ ਲਿਖਤ ਵਿਚ ਸ਼ਬਦ 'ਅਨਦ' ਹੈ। ਪਰ ਇਸ ਦਾ ਉਚਾਰ, ਬਾਣੀ ਦੇ ਨਾਉਂ ਅਨੁਸਾਰ 'ਅਨੰਦ' ਕੀਤਾ ਜਾਂਦਾ ਹੈ, ਜੋ ਕਿ ਸ਼ੁਧ ਹੈ।

(ਸ) ਦੇਵਗੰਧਾਰੀ ਮ: ੪ ਘਰੁ ੧ ਸੇਵਕ ਜਨਬਨੇ (੫੨੭) ਤੋਂ ਅਗਲੇ ਪੰਜ ਸ਼ਬਦਾਂ ਦਾ ਸਿਰਲੇਖ 'ਦੇਵਗੰਧਾਰੀ ਹੈ "ਅੰਤਲੇ ਸ਼ਬਦ ਦੇ ਅੰਤ,'੨' ੬ ਛਕਾ ੧ ਦਰਜ ਹੈ।

ਇੰਨ੍ਹਾ ਪੰਜਾਂ ਸ਼ਬਦਾਂ ਦੇ ਸਿਰਲੇਖ ਦਾ ਉਚਾਰ । ਦੇਵਗੰਧਾਰੀ ਹੀ ਹੁੰਦਾ ਹੈ!

੫੨੮ ਅੰਕ ਉੱਤੇ 'ਦੇਵਗੰਧਾਰੀ ਮਹਲਾ ੫ ਘਰ ੨ ' ਦਰਜ ਹੈ। ਇਸ ਤੋਂ ਅਗਲੇ ਛੇ ਸ਼ਬਦ (ਮਨ ਸਗਲ ਸਿਆਨਪ ਰਹੀ) ਦਾ ਉਚਾਰ, ਲਿਖਣ ਅਨੁਸਾਰ 'ਦੇਵਗੰਧਾਰੀ' ਹੀ ਹੈ।

ਅਠਵੇਂ ਸ਼ਬਦ ਦਾ ਸਿਰਲੇਖ 'ਦੇਵਗੰਧਾਰੀ ਮਹਲਾ ੫ ' ਹੈ। ਇਸ ਅਗੇ ਨੌਵਾਂ ਸ਼ਬਦ (੫੩੦ ਅੰਕ) ਦੇਵਗੰਧਾਰੀ ੫ 'ਸੋ ਪ੍ਰਭ ਜਤ ਕਤ ਪੇਖਿਓ ਨੈਣੀ' ਦੇ ਸਿਰਲੇਖ ਦਾ ਉਚਾਰ, 'ਦੇਵਗੰਧਾਰੀ ਮਹਲਾ ਪੰਜਵਾਂ' ਹੈ। ਇਸ ਤੋਂ ਅਗਲੇ ਸ਼ਬਦ ਨ: ੧੬ ਤੱਕ, ਸਿਰਲੇਖ 'ਦੇਵਗੰਧਾਰੀ ੫' ਹੈ, ਪਰ ਉਚਾਰ, ਦੇਵਗੰਧਾਰੀ ਮਹਲਾ ਪੰਜਵਾਂ ਕੀਤਾ ਜਾਂਦਾ ਹੈ! ਸ਼ਬਦ ਨੰ : ੧੮ ਦਾ ਉਚਾਰ ਭੀ ਇਸੇ ਤਰ੍ਹਾਂ ਹੈ। ਇਸ ਤੋਂ ਅਗਲੇ ਪੰਜ ਸ਼ਬਦਾਂ ਦਾ ਸਿਰਲੇਖ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਹੀ 'ਦੇਵਗੰਧਾਰੀ ਮਹਲਾ ੫ ਦਰਜ ਕੀਤਾ ਹੈ।

(ਹ) ਸਲੋਕ ਮਰਦਾਨਾ ੧ ਅਤੇ ਮਰਦਾਨਾ ੧ (੧੨) ਬਿਹਾਗੜਾ (੫੫੩) ਇਥੇ 'ਸਲੋਕ ਮਰਦਾਨਾ ਪਹਿਲਾ' ਅਤੇ 'ਮਰਦਾਨਾ ਪਹਿਲਾ' ਉਚਾਰ ਅਸ਼ੁਧ ਹੈ, ਇਸ ਦਾ ਸ਼ੁਧ ਉਚਾਰ, ਸਲੋਕ ਮਰਦਾਨਾ, ਮਹਲਾ ਪਹਿਲਾ ਅਤੇ 'ਮਰਦਾਨਾ ਮਹਲਾ ਪਹਿਲਾ ਹੈ।

'ਰਾਮਕਲੀ ਕੀ ਵਾਰ ਮਹਲਾ ੩ ' ਦੀ ਰਹਾਉ ਦੀ ਤੁਕ, ਨੂੰ ਭੀ ਇਸੇ ਰੋਸ਼ਨੀ ਵਿਚ ਦੇਖਿਆ ਜਾਣਾ ਚਾਹੀਦਾ ਹੈ!

ਇਸ ਵਾਰ ਦੀ ਹਰ ਪਉੜੀ ਦੀਆਂ, ਪੰਜ ਤੁਕਾਂ ਹਨ। ਪਹਿਲੀਆਂ ਚਾਰ ਤੁਕਾਂ ਦਾ ਤੁਕਾਂਤ ਵਖਰਾ ਹੈ, ਅਤੇ ਪੰਜਵੀਂ ਤੁਕ ਦਾ ਤੁਕਾਂਤ, ਰਹਾਉ ਦੀ ਤੁਕ,

'ਵਾਹੁਵਾਹੁ ਸਚੇ ਪਾਤਿਸਾਹ, ਤੂੰ ਸਚੀ ਨਾਈ' ॥੧ ਰਹਾਉ॥ ਦੇ ਤੁਕਾਂਤ ਨਾਲ ਮਿਲਦਾ,' ਬਣਾਈ 'ਪਾਈ', ਸਮਾਈ, ਬੁਝਾਈ ਆਦਿ ਹੈ, ਇਸ ਲਈ, ਹਰ ਪਉੜੀ ਦੀ ਪੰਜਵੀਂ ਤੁਕ ਦੇ ਤੁਕਾਂਤ ਨਾਲ ਮਿਲਾਉਣ ਲਈ ਰਹਾਉ ਦੀ ਤੁਕ ਦਾ ਉਚਾਰ, ਪਹਲੀ ਪਉੜੀ ਦੇ ਵਾਂਗ ਹੀ ਕੀਤਾ ਜਾਂਦਾ ਹੈ,

ਸਿਰੀ ਰਾਗੁ ਕੀ ਵਾਰ ਮਹਲਾ ੪ (ਅੰਕ ੮੩) ਤੋਂ ਅੱਗੇ ਸਾਰੀ ਵਾਰ ਵਿਚ, ਸਲੋਕ ਮ: ੩ ਜਾਂ 'ਮ: ੩ ਆਦਿ ਹੀ ਸਿਰ ਲੇਖ ਅੰਕਤ ਹਨ। ਪਰ ਸ਼ਬਦ ਮ: ਦਾ ਉਚਾਰ ਹਰ ਥਾਂ, ਮਹਲਾ ਹੀ ਕੀਤਾ ਜਾਂਦਾ ਹੈ! ਇਹ ਨਿਯਮ, ਸਾਰੀਆਂ ਵਾਰਾਂ ਵਿਚ ਲਾਗੂ ਹੈ।

ਇਸ ਦੀ ਰੀਸੇ ਹੀ ਕਈ ਪ੍ਰੈਸ ਵਾਲਿਆਂ ਨੇ, ਗੁਰੂ ਗ੍ਰੰਥ ਸਾਹਿਬ ਦੀ ਛਪਵਾਈ ਵੇਲੇ, ਦੂਜੇ ਥਾਈਂ ਭੀ, ਮਹਲਾ ਸ਼ਬਦ ਦੀ ਥਾਂ 'ਮ:' ਸ਼ਬਦ ਛਾਪ ਦਿੱਤਾ ਹੈ, ਜੋ ਕਿ ਅਸ਼ੁਧ ਹੈ!

'ਗਾਥਾ ਮਹਲਾ ੫ ਨਾਉਂ ਦੀ ਬਾਣੀ ਵਿਚ :-

ਸਰਬ ਧਰਮ ਦ੍ਰਿੜਤਣ : ਨਾਨਕ ਮਸਤਕ ਲਿਖ੍ਣ : ॥ ੨੨ ॥ (੧੩੬੧)

ਹਰਣ ਭਰਣ ਸੰਪੂਰਣ : ॥ ੨੩ ॥ ਰਚਨੰ ਕੁਸੰਭ ਰੰਗਣ : ॥ ੨੪ ॥

ਅੰਕ '੧੩੬੧' ਪੰਨੇ ਤੇ ਅੰਕਤ, ਉਪ੍ਰੋਕਤ ਪੰਗਤੀਆਂ ਦੇ ਅੰਤ ਮ: ਸ਼ਬਦ ਵਾਂਗ ਹੀ, ਦੋ ਦੋ ਕੁੰਡਲ ਹਨ! ਇਹ ਗੋਲ ਕੁੰਲ ਇਥੇ ਸੰਸਕ੍ਰਿਤ ਦਾ 'ਹਾਹਾ' ਹੈ, ਜੋ ਕਿ ਤੁਕ ਦੇ ਅੰਤ ਵਿਚ, ਲਿਖਿਆ ਜਾਂਦਾ ਹੈ! ਅਤੇ ਇਸ ਦਾ ਉਚਾਰ 'ਕਿਸੇ ਭੀ ਲਗ ਮਾਤ੍ਰਾ ਤੋਂ ਰਹਤ 'ਹਾਹਾ' ਹੈ,

ਉਪ੍ਰੋਕਤ ਤੁਕਾਂਤ ਵਿਚ 'ਦ੍ਰਿੜੰਤਣ : ਲਿਖਣ : ਸੰਪੂਰਣ : ਅੰਤ ਰੰਗਣ : ਆਦਿ ਸ਼ਬਦਾਂ ਵਿਚ ਵਰਤੀਆਂ ਬਿੰਦੀਆਂ, ਮ: ਸ਼ਬਦ ਵਾਂਗ, ਛੋਟਾ ਸਰੂਪ ਨਹੀਂ ਹਨ!

ਇਸ ਤੋਂ, ਸਾਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ, ਦੂਜੀਆਂ ਬੋਲੀਆਂ ਦੇ ਸਾਹਤਕ ਵਿਰਸੇ ਨੂੰ ਕਾਇਮ ਰੱਖਣ ਦੇ ਦ੍ਰਿੜ ਸੰਕਲਪ, ਦਾ ਸਬੂਤ ਭੀ ਮਿਲਦਾ ਹੈ। ਅਤੇ ਜੈਤਸਰੀ ਦੀ ਵਾਰ ਵਾਂਗ, ਦੂਜੀਆਂ ਬੋਲੀਆਂ ਦੇ ਉਚਾਰ ਲਈ, ਠੋਸ ਸੇਧ ਮਿਲਦੀ ਹੈ!

ਮਹੱਲਾ ਅਰਬੀ ਦਾ ਸ਼ਬਦ ਹੈ! ਇਹ ਸ਼ਬਦ ਬਹੁਤੇ ਘਰਾਂ ਦੀ ਵਸੋਂ ਲਈ ਵਰਤਿਆਂ ਜਾਂਦਾ ਹੈ! ਜਿਵੇਂ ਕੂਚਾਹ ਗਲੀ ਆਦਿਕ" ਮਹਲਾਹ ਸ਼ਬਦ ਦੇ ਅੰਤ ' ਹੇ ਮਲਫੂਜ਼ ਆਉਂਦੀ ਹੈ! ਜਿਵੇਂ ਅਲਾਹ ਸ਼ਬਦ ਦੇ ਅੰਤ!

ਭਗਤਿ ਨਿਰਾਲੀ ਅਲਾਹ ਦੀ — ਆਸਾ ਮ: ੩ (੪੩੦)
ਖੁਦਿ ਖਸਮ ਖਲਕ ਜਹਾਨ ਅਲਹ — ਤਿਲੰਗ ਮ: ੫ (੭੨੪)
ਹਵਾਲ ਮਾਲੂਮ ਕਰਦੰ ਪਾਕ ਅਲਾਹ ॥ — (੭੨੩)

ਮਹਲਾ ਸ਼ਬਦ ਦੇ ਅੰਤ ਹੇ ਮਲਫੂਜ ਕਿਤੇ ਭੀ ਨਹੀਂ ਹੈ!

ਗੁਰਬਾਣੀ ਵਿਆਕਰਣ ਅਨੁਸਾਰ ਜਦੋਂ ਕਿਸੇ ਸ਼ਬਦ ਵਿਚ 'ਹਾਹਾ' ਮੁਕਤਾ ਹੋਵੇ, ਅਤੇ ਉਸ ਤੋਂ ਪਹਿਲਾ ਲਫ਼ਜ਼ ਭੀ ਮੁਕਤਾ ਹੋਵੇ, ਤਾਂ ਪਹਿਲੇ ਅਖਰ ਨੂੰ ਦੁਲਾਵਾਂ, ਅਤੇ 'ਹਾਹੇ' ਨੂੰ ਸਿਹਾਰੀ ਲਗਾ ਕੇ ਉਚਾਰਿਆਂ ਜਾਂਦਾ ਹੈ! ਜਿਵੇਂ

ਟਹਲ ਮਹਲ ਤਾ ਕਉ ਮਿਲੈ, ॥੨੭॥ — ਬਾਵਨਅ: ਮ:੫ (੨੫੫)
ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ '੨੭' ਸ: ਵਾਰਾਂ (੧੪੧੨)

ਸੋ ਗੁਰਬਾਣੀ ਵਿਆਕਰਣ ਅਨੁਸਾਰ 'ਮਹਲਾ' ਸ਼ਬਦ ਦਾ ਉਚਾਰ 'ਮੈਹਿਲਾ' ਹੀ ਹੁੰਦਾ ਹੈ!

ਗੁਰਬਾਣੀ ਵਿਚ, ਜਿਥੇ ਭੀ ਮਹਲਾ ਸਬਦ, ਸਿਰਲੇਖ ਵਜੋਂ ਆਇਆ ਹੈ, ਉਥੇ ਨਾਲ ਘਰ ਸ਼ਬਦ ਭੀ ਆਉਂਦਾ ਹੈ! ਜਿਵੇਂ :

ਰਾਗੁ ਸਿਰੀ ਰਾਗੁ ਮਹਲਾ ੧ ਪਹਿਲਾ ਘਰੁ ੧ — (੧੪ ਅੰਕ)
ਸਿਰੀ ਰਾਗੁ ਮਹਲਾ੧ ਘਰੁ ੨ — (ਅੰਕ ੨੩)
ਸਿਰੀ ਰਾਗੁ ਮਹਲਾ ੧ ਘਰੁ ੩ — "
ਸਿਰੀ ਰਾਗੁ ਮਹਲਾ ੧ ਘਰੁ ੪ — (੨੪)
ਸਿਰੀ ਰਾਗੁ ਮਹਲਾ ੧ ਘਰੁ ੫ — (੨੫)

'ਘਰੁ' ਸ਼ਬਦ ਦੇ ਕਈ ਅਰਥ ਹਨ, ਪਰ ਉਪ੍ਰੋਕਤ ਥਾਈਂ, ਘਰੁ ਦਾ ਅਰਥ ਤਾਲ ਹੈ! ਪਰ ਆਮ ਆਦਮੀ ਨੇ ਘਰ ਦਾ ਅਰਥ, ਮਕਾਨ, ਰਹਣ ਦੀ ਥਾਂ, ਸਮਝ ਲਿਆ! ਅਤੇ ਘਰ ਦਾ ਸਬੰਧ ਮਹੱਲੇ ਨਾਲ ਹੈ! ਇਸ ਤਰ੍ਹਾਂ ਮਹਲਾ ਦਾ ਉਚਾਰ ਮਹੱਲਾ ਹੋਣ ਲਗ ਗਿਆ ਹੈ!

ਪਰ 'ਸੌ ਸਿਆਣਿਆਂ ਇਕੋ ਮੱਤ' ਦੇ ਅਖਾਣ ਵਾਂਗ ਵਿਦਵਾਨਾਂ ਨੇ 'ਮਹਲਾ' ਸਬਦ ਦਾ ਉਚਾਰ ਮੈਹਿਲਾ ਦਸਿਆ ਹੈ!

ਦੇਖੋ ਮਹਾਨ ਕੋਸ ਰਚਤ ਭਾ: ਕਾਹਨ ਸਿੰਘ ਨਾਭਾ :-----

(ਅੰਕ ੬੯੯) ਮਹਲਾ, ਸੰਗਯਾ -ਮਹਲ ਵਿਚ ਰਹਣ ਵਾਲੀ ਨਾਰੀ, ਇਸਤ੍ਰੀ 'ਪਤਨੀ' ॥

ਗੜ ਮੰਦਰ ਮਹਲਾ ਕਹਾ ॥੪੨ ॥ਓਅੰਕਾਰ'(੯੩੬)

ਗੁਰਬਾਣੀ ਵਿਚ ਸਤਿਗੁਰਾਂ ਨੇ ਆਪਣੇ ਲਈ ਮਹਲਾ ਸਬਦ ਵਰਤਿਆ ਹੈ ! ਮਹਲਾ ਦੇ ਅੰਤ ਜੋ ਅੰਕ ਹੋਵੇ, ਉਸ ਤੋਂ ਗੁਰੂ ਸਾਹਿਬ ਦਾ ਨਾਉਂ ਜਾਣਿਆਂ ਜਾਂਦਾ ਹੈ !

ਦੇਖੋ 'ਸ੍ਰੀ ਗੁਰੂ ਗੰਥ ਕੋਸ਼' ਕਰਤਾ ਪਦਮ ਭੂਸ਼ਨ ਭਾਈ ਸ: ਭਾਈ ਡਾਕਟਰ ਵੀਰ ਸਿੰਘ ਜੀ '(ਅੰਕ ੭੧੭)

ਮਹਲਾ | ਸੰ: -ਧਾਤੂ ਮਹੇ =ਪੂਜਾ ਕਰਨੀ, ਭਾਵ ਸਤਿਕਾਰ ਕੀਤਾ ਜਾਏ।
ਮਹਿਲਾ | ੧, ਇਸਤ੍ਰੀ, ਵਹੁਟੀ ਯਥਾ - ਦਰ ਘਰ ਮਹਲਾ ਹਸਤੀ,
ਮਹੇਲਾ | ੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਰ ਸਬਦ ਦੇ ਪਹਲੇ ਇਹ ਪਦ ਦੇ ਕੇ ਅਗੇ ਅੰਕ ਦਿੱਤਾ ਹੈ, ਜਿਵੇਂ ਮਹਲਾ੧, ਮਹਲਾ ੨ ਇਸ ਦਾ ਭਾਵ ਹੈ,੧ ਅੰਗ ਵਾਲਾ ਸ਼ਬਦ ਪਹਿਲੀ ਪਾਤਸਾਹੀ ਦਾ ਹੈ, ਅਤੇ ੨ ਅੰਗ ਵਾਲਾ ਦੂਜੀ ਪਾਤਸਾਹੀ ਦਾ ! ਗੁਰੂ ਜੀ ਨੇ ਆਪਣੇ ਆਪ ਨੂੰ ਪਰਮੇਸੁਰ ਦੀ ਇਸਤ੍ਰੀ ਕਰਕੇ ਪ੍ਰੇਮ ਕੀਤਾ ਹੈ, ਇਸ ਲਈ, ਅਪਣੇ ਲਈ ਮਹਲਾ ਸਬਦ ਵਰਤਿਆ ਹੈ !

ਸੰਥਿਆ ਪੋਥੀ ੧ (੧੨੦) ਅੰਕ, ਰਚਤ ਡਾ: ਵੀਰ ਸਿੰਘ ਜੀ : --॥ ਪੰਜਾਬੀ ਵਿਚ 'ਮਹਲ' ਅਕਸਰ ਅਧਿਕ ਤੋਂ ਬਿਨਾ ਉਚਾਰਣ ਹੁੰਦਾ ਹੈ । ਜਥਾ, ਰਾਜੇ ਦਾ ਮਹਲ' ਬਹੁ ਵਚਨ ਹੋਵੇ ਤਾਂ ਮਹਲਾਂ, ਜਿਵੇਂ, ਰਾਜਾ ਮਹਲਾਂ ਵਿਚ ਹੈ ! ਗੁਰਬਾਣੀ ਵਿਚ ਭੀ ਇਸੇ ਤਰ੍ਹਾਂ ਉਚਾਰਣ ਹੈ, ਜਿਵੇਂ :

ਇਕ ਵ : ਕਾਇਆ ਮਹਲੁ ਮੰਦਰੁ ਘਰੁ ਹਰਿ ਕਾ, ਮਲਾਰ ਮ:੧) (੧੨੫੬)

ਬਹੁ ਵ: ਮਹਲਾ ਮੰਝ ਨਿਵਾਸ ਸਬਦ ਸਵਾਰੀਆ (੨੨) ਮਾਝ (੧੪੮)

ਗੁਰਬਾਣੀ ਵਿਚ, ਜਦੋਂ ਇਹ ਪਦ ਸਿਰਲੇਖ ਵਿਚ ਆਇਆ ਹੈ, ਇਥੇ ਇਹ ਪਦ ਪੁਲਿੰਗ ਹੈ ! ਜਿਵੇਂ :

ਸਿਰੀ ਰਾਗੁ ਮਹਲਾ ੧ ਪਹਿਲਾ

'ਗੁਰਬਾਣੀ ਵਿਆਕਰਣ (ਰਚਤ ਪ੍ਰੋਫੈਸਰ ਸਾਹਿਬ ਸਿੰਘ, ਡੀ ਲਿਟ ਪੰਨਾ (੧੯੫) ਵਿਚ ਪ੍ਰੋਫੈਸਰ ਸਾਹਿਬ ਨੇ, ਬਹੁਤ ਵਿਦਵਤਾ ਭਰੇ ਢੰਗ ਨਾਲ, ਸ਼ਬਦ ਮਹਲਾ ਦਾ ਉਚਾਰ ਮੈਹਿਲਾ ਕਰਣਾ ਸਮਝਾਇਆ ਹੈ !

ਪੰਡਿਤ ਕਰਤਾਰ ਸਿੰਘ ਜੀ ਦਾਖਾ, ਨੇ ਭੀ ਇਸ ਸ਼ਬਦ ਦਾ ਉਚਾਰ ਮੈਹਿਲਾ ਹੀ ਸਿਖਾਇਆ ਹੈ!

ਗੁਰਬਾਣੀ ਦੀਆਂ ਤੁਕਾਂ ਵਿਚ ਵਰਤਿਆ ਗਿਆ ਮਹਲਾ ਸ਼ਬਦ :--
ਦਰਘਰ ਮਹਲਾ ਸੋਹਣੇ, (ਬਹੁ ਵ: ਪੁਲਿੰਗ) ਸਿਰੀ : ਮ: ੧ (੬੩)
ਕਹਾ ਸੁ ਘਰ ਦਰ ਮੰਡਪ ਮਹਲਾ " " " ਆਸਾ ਮ: ੧ (੪੧੭)
ਦਰ ਘਰ ਮਹਲਾ ਸੇਜ ਸੁਖਾਲੀ (ਇਸਤ੍ਰੀ ਲਿੰ: ਇਕ ਵ:)
ਗਉੜੀ ਮ: ੧(੨੨੫)
ਦਰ ਘਰਮਹਲਾ ਹਸਤੀ ਘੋੜੇ " " ਆਸਾ ਮ: ੧ (੩੫੮)
ਗ੍ਰਿਹ ਮੰਦਰ ਮਹਲਾ ਜੋ ਦੀਸੈ, " " ਅਸਾ ਮ: ੫ (੩੭੯)
ਮਹਲਾ ਮੰਝ ਨਿਵਾਸ ਸ਼ਬਦ ਸਵਾਰੀਆਂ
(ਮੈਹਲ ਦਾ ਬਹੁ ਵ: ਪੁਲਿੰਗ (੨੨) ਮਾਝ (੧੪੮)
ਮਹਲਾ ਅੰਦਰਿ ਹੋਦੀਆ, ਹੁਣ " " ਆਸਾ ਮ: ੧ (੪੧੭)
ਸਬਦ ਪਤੀਜੈ ਅੰਕੁ ਭੀਜੈ ਸੁ ਮਹਲ ਮਹਲਾ ਅੰਤਰੇ (ਸਰੀਰਾਂ ਵਿਚ)
ਸੂਹੀ ਮ: ੧ (੭੬੭)
ਮਹਲਾ ਅੰਦਰਿ ਗੈਰ ਮਹਲ ਪਾਏ, (ਸ਼ਰੀਰਾਂ) ਮਾਰੂ ਮ: ੩ (੧੦੫੯)

ਉਪ੍ਰੋਕਤ ਗੁਰਬਾਣੀ ਦੀਆਂ ਤੁਕਾਂ ਵਿਚ, ਮਹਲਾ ਸਬਦ ਦਾ ਉਚਾਰ, ਮੈਹਿਲਾ ਜਾਂ ਮੈਹਿਲਾਂ, ਹੀ ਕੀਤਾ ਜਾਂਦਾ ਹੈ! ਪਰ, ਗੁਰਬਾਣੀ ਦੀ ਕਿਸੇ ਭੀ ਤੁਕ ਵਿਚ, 'ਮਹਲਾ' ਸਬਦ ਜੋੜ ਦਾ ਉਚਾਰ ਮਹੱਲਾ ਜਾਂ 'ਮਹੱਲਾਹ' ਨਹੀਂ ਹੁੰਦਾ!

ਸਿਰਲੇਖ ਵਿਚ ਆਇਆ ਮਹਲਾ ਪਹਿਲਾ, ਦੂਜਾ ਪੁਲਿੰਗ ਹੈ! ਪਰ ਕੁਝ ਗੁਰਮੁਖ, ਇਸ ਨੂੰ ਇਸਤ੍ਰੀ ਲਿੰਗ ਸਮਝ ਕੇ ਮੈਹਿਲਾ ਉਚਾਰ ਨਹੀਂ ਕਰਦੇ, ਜੋ ਕਿ ਵਡੀ ਭੁਲ ਹੈ!

ਦੇਖੋ 'ਜਾਪ, ਸ੍ਰੀ ਮੁਖਿ ਵਾਕ ਪਾਤਸ਼ਾਹੀ ਦਸਵੀਂ' ਕੀ ਪਾਤਸ਼ਾਹੀ ਅਤੇ ਦਸਵੀਂ, ਜਾਂ ਦੂਜੀ ਤੀਜੀ ਇਸਤ੍ਰੀ ਲਿੰ: ਨਹੀਂ ? ਇਥੇ ਉਚਾਰ ਸਮੇਂ ਸਾਡੀ ਸੁਰਤ ਦ੍ਰਿਸ਼ਟ ਸ੍ਰੀ ਗੁਰੂ ਵਿਅਕਤੀ ਉਪਰ ਹੀ ਜਾਂਦੀ ਹੈ! ਕਿਸੇ ਇਸਤ੍ਰੀ ਲਿੰਗ ਉੱਤੇ ਨਹੀਂ!

ਸੋ, 'ਮਹਲਾ' ਸਬਦ ਜੋੜ ਜੋ ਗੁਰਬਾਣੀ ਦੇ ਸਿਰ ਲੇਖ ਵਜੋਂ ਆਉਂਦਾ ਹੈ, ਜਿਵੇਂ ਸਿਰੀ ਰਾਗੁ ਮਹਲ ੧, ਇਸ ਦਾ ਉਚਾਰ ਭੀ, ਗੁਰਬਾਣੀ ਦੀਆਂ ਤੁਕਾਂ ਵਿਚ ਵਰਤੇ ਗਏ 'ਮਹਲਾ' ਸ਼ਬਦ ਵਾਂਗ ਹੀ ਕਰਨਾ ਉਚਤ ਹੈ! ਇਹ ਪੁਲਿੰਗ ਹੈ, ਇਸਤ੍ਰੀ ਲਿੰਗ ਨਹੀ!

---

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ, ਮੂਲ ਮੰਤ੍ਰ ਦੇ ਸਰੂਪ ਅਤੇ ਉਨ੍ਹਾਂ ਦਾ ਉਚਾਰ।

(੧) ੧ੳ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰਅਕਾਲਮੂਰਤਿ ਅਜੂਨੀਸੈਭੰ ਗੁਰ ਪ੍ਰਸਾਦਿ ॥

(੨) ੧ੳ ਸਤਿਨਾਮਕਰਤਾ ਪੁਰਖੁ ਗੁਰਪ੍ਰਸਾਦਿ ॥

(੩) ੧ੳ ਸਤਿਨਾਮੁਗੁਰਪ੍ਰਸਾਦਿ ॥

(੪) ੧ੳ ਸਤਿਗੁਰਪ੍ਰਸਾਦਿ ॥

ਮੂਲ ਮੰਤ੍ਰ ਦਾ ਪੂਰਾ ਸਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿਚ, ਅਤੇ ੨੬ ਰਾਗਾਂ ਦੇ ਆਰੰਭ, ਅਤੇ ਆਸਾ ਦੀ ਵਾਰ, ਆਸਾ ਬਾਣੀ ਭਗਤਾਂ ਕੀ, ਸ਼ਲੋਕ ਸਹਸਕ੍ਰਿਤੀ ਮ: ੧, ਸਲੋਕ ਸਹਸ ਕ੍ਰਿਤੀ ਮ: ੫ ਸਵੱਯੇ ਸ੍ਰੀ ਮੁਖ ਵਾਕ ਮ: ੫ ਸਲੋਕ ਵਾਰਾਂ ਤੋਂ ਵਧੀਕ ਮ: ੧, ਆਦਿ ਬਾਣੀਆਂ ਦੇ ਅਰੰਭ ਵਿਚ ਅੰਕਤ ਹੈ,। ਇਸ ਦੇ ਅੰਤ ਉਚਾਰ, 'ਗੁਰਪ੍ਰਸਾਦਿ' ਹੈ!

ਮੂਲ ਮੰਤ੍ਰ ਦੇ ਦੂਜੇ ਸਰੂਪ ਦੇ ਦਰਸ਼ਨ, ਵਾਰ ਮਾਝ ਕੀ ਮ:੧, ਗਉੜੀ ਅਸਟ ਪਦੀਆਂ ਮ: ੧ ਗਉੜੀ ਅਸਟ : ਮ: ੫, ਗਉੜੀ ਪੂਰਬੀ ਛੰ: ਮ: ੧ ਗਉੜੀ ਪੂਰਬੀ ਛੰ : ਮ: ੩, ਗਉੜੀ ਬਾਣੀ ਭਗਤਾਂ ਕੀ, ਗਉੜੀ ਬਾਵਨਾ ਅਖਰੀ ਕਬੀਰ ਜੀ, ਗਉੜੀ ਬਾਣੀ ਸ੍ਰੀ ਰਵਿਦਾਸ ਜੀ ਕੀ ਅਤੇ ਰਾਗ ਬਿਲਾਵਲ ਬਾਣੀ ਭਗਤਾਂ ਕੀ, ਦੇ ਆਰੰਭ ਵਿਚ ਕੀਤੇ ਜਾਂ ਸਕਦੇ ਹਨ! ਇਸ ਦਾ ਅੰਤ ਉਚਾਰ ਭੀ, 'ਗੁਰਪ੍ਰਸਾਦਿ' ਹੈ!

ਮੂਲ ਮੰਤ੍ਰ ਦੇ ਤੀਜੇ ਸਰੂਪ ਦੇ ਦਰਸ਼ਨ ਸਿਰੀ ਰਾਗ ਮ: ੪ (ਵਣਜਾਰਾ) ਅੰਕ (੮੧) ਅਤੇ ਬਿਹਾਗੜਾ ਮ: ੫ ਅੰਕ (੫੪੪) ਦੇ ਆਰੰਭ ਵਿਚ ਕੀਤੇ ਜਾ ਸਕਦੇ ਹਨ! ਇਸ ਦੇ ਅੰਤ ਭੀ ਉਚਾਰ 'ਗੁਰਪ੍ਰਸਾਦਿ ' ਹੈ।

ਮੂਲ ਮੰਤ੍ਰ ਦੇ ਚਉਥੇ ਸਰੂਪਾਂ ਦੇ ਦਰਸ਼ਨ, ਸਿਰੀ ਰਾਗੁ, ਜੈਤਸਰੀ, ਬੈਰਾੜੀ, ਤੁਖਾਰੀ, ਕੇਦਾਰਾਂ ਰਾਗਾਂ ਦੇ ਆਰੰਭ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਭਗ ਹਰ ਥਾਂ ਕੀਤੇ ਜਾ ਸਕਦੇ ਹਨ। ਇਸ ਦੇ ਅੰਤ ਭੀ ਉਚਾਰ 'ਗੁਰਪ੍ਰਸਾਦਿ' ਹੈ,

ਪਰ ਪੁਰਾਣੇ ਲਿਖਾਰੀਆਂ ਦੀ ਲਿਖਤ ਦੇ ਢੰਗ ਤੋਂ ਭੁਲੇਖਾ ਖਾ ਕੇ, 'ਸਤਿ' ਸ਼ਬਦ ਜੋ ਅਕਾਲ ਪੁਰਖ ਦਾ ਹੀ ਵਾਚਕ ਹੈ, ਨੂੰ ਗੁਰ ਨਾਲ ਜੋੜ ਕੇ, ਸਤਿਗੁਰਪ੍ਰਸਾਦਿ ਉਚਾਰਿਆ ਜਾਣ ਲਗ ਗਿਆ ਜੋ ਕਿ ਭੁਲ ਹੈ।

ਇਸ ਚਉਥੇ ਰੂਪ ਦਾ ਉਚਾਰ ਭੀ ਦੂਜੇ ਸਰੂਪਾ ਵਾਂਗ ਹੀ ਅੰਤ 'ਗੁਰਪ੍ਰਸਾਦਿ' ਹੈ। ਜੋ ਕਿ ਇਸ ਤਰ੍ਹਾਂ ਹੈ

ੴ ਸਤਿ, ਗੁਰਪ੍ਰਸਾਦਿ,

---

# ਬੇ ਧਿਆਨੀ ਨਾਲ ਪੜ੍ਹਣ ਕਾਰਣ ਹੁੰਦੀਆਂ ਭੁੱਲਾਂ

ਕੁਝ ਸ਼ਬਦਾਂ ਦੇ ਅਸ਼ੁਧ ਉਚਾਰ, ਜੋ ਧਿਆਨ ਨਾਲ ਅਖਰ ਨਾ ਉਚਾਰਨ ਕਾਰਨ ਹੀ ਹੁੰਦੇ ਹਨ।

| ਸ਼ੁੱਧ ਸ਼ਬਦ | ਅਸ਼ੁਧ ਉਚਾਰ | ਸ਼ੁਧ ਸ਼ਬਦ | ਅਸ਼ੁਧ ਉਚਾਰ |
|---|---|---|---|
| ਗਇਆ | ਗਿਆ | ਦਇਆ | ਦਿਆ |
| ਦਇਆਲ | ਦਿਆਲ | ਪਇਆ | ਪਿਆ |
| ਪਇਆਲ | ਪਿਆਲ | ਬਇਆਲ | ਬਿਆਲ |
| ਭਇਆ | ਭਿਆ | ਭਇਆਨ | ਭਿਆਨ |

ਗਇਆ(ਦੂਰ ਹੋਆ) ਜਨਮ ਮਰਨ ਦੂਖ ਭ੍ਰਮ ਗਇਆ ਮ: ੩, ੨੦ਵੀਂ (੨੮੯)
ਦਇਆ (ਕ੍ਰਿਪਾ) ਕਰਿ ਦਇਆ ਨਾਮੁ ਪਰਗਾਸਿ 'ਗੂਜਰੀ ਮ:੪ (੧੦)
ਦਇਆਲ (ਕ੍ਰਿਪਾਲ) ਪ੍ਰਭ ਬਖਸੰਦ ਦੀਨ ਦਇਆਲ ॥੭॥ ੨੦ਵੀਂ (੨੯੦)
ਪਇਆ (ਪੈ ਗਿਆ) ਨਾਨਕ, ਤਿਨ ਜਨ ਸਰਨੀ ਪਇਆ ॥੭॥ਪਹਿਲੀ(੨੬੩)
ਪਇਆਲ (ਪਤਾਲ) ਕਬਹੂੰ ਊਭ ਅਕਾਸ ਪਇਆਲ ॥੫॥ ੧੧ਵੀਂ (੨੭੭)
ਬਇਆਲ (ਹਿੰਸਕ ਜੀਵ) ਭਲਕੇ ਭਉਕਹਿ ਸਦਾ ਬਇਆਲ
॥ ਸਿਰੀ : ਮ: ੧ (੨੪)
ਭਇਆ (ਹੋਇਆ) ਬੰਧਨ ਕਾਟਿ ਮੁਕਤਿ ਜਨੁ ਭਇਆ ॥੩॥ ੨੦ਵੀ (੨੮੯)
ਭਇਆਨ(ਡਰਾਉਣਾ) ਜਹ ਮਹਾ ਭਇਆਨ ਦੂਤ ਜਮ ਦਲੈ ॥੧॥ਦੂਜੀ(੨੬੪)
ਭਇਆਨਕ (") ਤੇ ਭਇਆਨਕ ਭਇਆ ॥ ਸੋਰਠ ਮ: ੫ (੬੧੨)
ਮਇਆ (ਮੇਹਰ) ਸਰਬ ਨਿਧਾਨ ਪ੍ਰਭ ਤੇਰੀ ਮਇਆ '੬ਵੀਂ (੨੭੧)
ਲਇਆ (ਲਿਆ) ਆਪਹੁ ਕਛੂ ਨਾ ਕਿਨਹੂ ਲਇਆ " " "

ਕਿਸੇ ਧਾਤੂ ਦੇ ਪਹਿਲੋਂ, ਕੋਈ ਅਖਰ ਲਿਖਕੇ,
ਉਸਦਾ ਅਰਥ ਬਦਲਨਾ, ਅਤੇ ਉਚਾਰ

ਕਿਸੇ ਮੁਢਲੇ ਸ਼ਬਦ (ਧਾਤੂ) ਦਾ ਅਰਥ, ਉਲਟਾ ਕਰਨ ਲਈ, ਉਸ ਧਾਤੂ ਤੋਂ ਪਹਿਲਾਂ ਅ, ਕੁ, ਨਿ, ਮ, ਬ, ਅਖਰ ਲਿਖ ਦਿਤਾ ਜਾਂਦਾ ਹੈ। ਜਿਵੇਂ, ਮੁਢਲੇ ਸ਼ਬਦ 'ਘੜ'ਦਾ ਅਰਥ ਘੜਨ ਤ੍ਰਾਸ਼ਨਾ ਹੈ, ਪਰ ਇਸ ਮੁਢਲੇ ਸਬਦ ਤੋਂ ਪਹਿਲਾਂ 'ਅ' ਲਿਖਣ ਨਾਲ 'ਅ-ਘੜ' ਸਬਦ ਬਣੇਗਾ। ਅ-ਘੜ ਦਾ ਭਾਵ ਹੈ ਨਾ ਘੜਿਆ ਜਾਣ ਵਾਲਾ।

ਇਥੇ ਇਸ ਗਲ ਦਾ ਧਿਆਨ ਰਖਣਾ ਜ਼ਰੂਰੀ ਹੈ, ਕਿ, ਉਚਾਰ ਸਮੇਂ, ਮੁਢਲੇ ਸਬਦ ਦੇ ਸਾਰੇ ਅਖ਼ਰ, ਇਕਸਾਰ ਉਚਾਰੇ ਜਾਣ ਅਤੇ ਪਹਿਲਾਂ ਲਿਖੇ ਅਖਰ, ਭਾਵ 'ਅ' ਦੇ ਉਚਾਰ ਪਿਛੋਂ, ਥੋੜਾ ਬ੍ਰਿਸ੍ਰਾਮ ਦਿਤਾ ਜਾਏ। ਪਰ ਜੇ ਅਸੀ 'ਅ' ਨੂੰ 'ਘ' ਨਾਲ ਜੋੜੀਏ ਤਾਂ ਅਘ-ੜ ਉਚਾਰ ਹੋਏਗਾ, ਜੋ ਕਿ ਅਸ਼ੁਧ ਹੈ।

ਸਮਝਣ ਲਈ ਕੁਝ ਅਜਿਹੇ ਸ਼ਬਦਾਂ ਦੇ ਸ਼ੁਧ ਅਤੇ ਅਸ਼ੁਧ ਰੂਪ ਦਿਤੇ ਜਾਂਦੇ ਹਨ। ਜੋ ਇਸ ਤਰ੍ਹਾਂ ਹਨ;

| ਸ਼ੁਧ ਰੂਪ | ਅਸ਼ੁਧ ਰੂਪ | ਸ਼ੁਧ ਰੂਪ | ਅਸ਼ੁਧ ਰੂਪ |
|---|---|---|---|
| ਅ-ਚਰ | ਅਚੰ-ਰ | ਅ-ਚੱਲ | ਅਚ-ਲ |
| ਅ-ਛਲ | ਅਛ-ਲ | ਅ-ਜਰ | ਅਜ-ਰ |
| ਅ-ਫਲ | ਅਫੂ-ਲ | ਅ-ਤਰ | ਅਤ-ਰ |
| ਅ-ਧਰ | ਅਧੰ-ਰ | ਅ-ਮਰ | ਅਮ-ਰ |
| ਅ-ਬਿਨਾਸ਼ | ਅਬਿ-ਨਾਸ਼ | ਅ-ਬਿਨਾਸ਼ੀ | ਅਬਿ-ਨਾਸ਼ੀ |

ਗੁਰਬਾਣੀ ਵਿਚ ਅਜਿਹੇ ਅਨੇਕਾਂ ਸਬਦ ਵਰਤੇ ਗਏ ਹਨ, ਕੁਝ ਖਾਸ ਇਹ ਹਨ :

ਅਸ-ਥਿਰ ( ਜੋ ਸਦੀਵ ਰਹੇ) ਅਸਥਿਰ ਜੋ ਮਾਨਿਓ ਦੇਹ,

ਜੈਜਾ ਵੰਤੀ ਮ: ੯ (੧੩੫੩)

ਅ-ਕਲ (ਕਲ ਰਹਤ, ਅਖੰਡ) ਅਕਲ ਕਲਾ ਭਰਪੂਰ ਰਹਿਆ,

ਸ: ਮ: ੧(੧੨) ਆਸਾ (੪੬੯)

ਅ-ਕੁਲ (ਕੁਲ ਰਹਤ) ਅਕੁਲ ਪੁਰਖ ਇਕ ਚਲਤੁ ਉਪਾਇਆ,

ਪ੍ਰਭਾਤੀ ਨਾਮ ਦੇਵ : ( ੧੩੫੧)

ਅ-ਕਲਹਿ (ਕਲਹਿ ਰਹਤ) ਕਲਮਾ ਅਕਲਹਿ ਜਾਨੈ॥

ਆਸਾ ਕਬੀਰ ਜੀ, (੪੮੦)

ਅ-ਖਰ( ਜੋ ਨਾ ਖਰੇ) ਓਇ ਅਖਰ, ਇਨ ਮਹਿ ਨਾਹਿ ॥ ਗਉੜੀ ,

ਬਾਵਨ ਕਬੀਰ : (੩੪੦)

ਅ-ਗਨਤ (ਗਿਣਤੀ ਤੋਂ ਰਹਤ, ਬੇ-ਅੰਤ) ਬੇਸੁਮਾਰ ਅਥਾਹ ਅਗਨਤ ਅਤੋਲੈ ॥
ੲ੧ਵੀਂ (੨੯੨)

ਅ-ਗਮ (ਪਹੁੰਚ ਤੋਂ ਰਹਤ) ਅਗਮ, ਅਗੋਚਰ, ਅਲਖ, ਅਪਾਰਾ ॥੪॥ ੧੭ ਵਾਂ,
ਮਾਰੂ ਮ: ੩ (੧੦੬੦)

ਅ-ਘੜ (ਜੋ ਘੜਿਆ ਨਾ ਜਾਏ, ਮਨੁ) ਅਘੜ ਘੜਿਆ, ਤਹਾ ਅਪਿਉਪੀਆ
ਮਾਰੂ ਜੈ ਦੇਵ ਜੀ (੧੧੦੬)

ਅ-ਚਰ (ਜੋ ਚਰਿਆ, ਖਾਧਾ ਨਾ ਜਾਏ) ਅਚਰੁ ਚਰੈ ਤਾਂ ਨਿਰਮਲੁ ਹੋਇ ॥
'ਗਉੜੀ ਮ: ੩ (੧੫੯)

ਅ-ਚਰਜ (ਅ-ਚੰਭਾ, ਹੈਰਾਨੀ) ਅਚਰਜ ਏਕੁ ਸੁਨਹੁ ਰੇਪੰਡੀਆ,
ਸਿਰੀ ਕਬੀਰ ਜੀ (੯੨)

ਅ-ਚੱਲ (ਅ-ਟਲ) ਅਚਲ ਅਮਰ ਨਿਰਭੈ ਪਦ ਪਾਇਓ,
ਬਿਲਾਵਲ ਮ: ੯ (੮੩੦)

ਅ-ਛੱਲ (ਜੋ ਛਲਿਆ ਨਾ ਜਾਏ) ਜਹ ਅਛਲ, ਅਛੇਦ, ਅਭੇਦ ਸਮਾਇਆ ॥੬॥
੨੧ਵੀਂ ਅਸਟ : (੨੯੧)

ਅ-ਜਰ (ਜੋ ਜਰਿਆ ਨਾ ਜਾਏ, ਕਾਮਾਦਿਕ) ਅਜਰ ਜਰੈ, ਨੀਝਰ ਝਰੈ ॥
ਪ੍ਰਭਾਤੀ ਮ: ੧ (੧੩੩੧)

ਅ-ਜਰ (ਬੁਢੇਪੇ ਤੋਂ ਰਹਤ) ਉਹ ਅਜਰਾਵਰ ਮਨ ਭਾਇਆ ॥
'ਮਾਰੂ ਸੋਲ : ਮ:੧ (੧੦੩੮)

ਅਟਲ (ਅਸ-ਥਿਰ) ਅਟਲ, ਅਡੋਲ, ਅਤੋਲ, ਮੁਰਾਰੇ ।।੯।।
੧੪ਵਾਂ ਮਾਰੂ ਮ:੧(੧੦੩੪)

ਅ-ਤਰ (ਜੋ ਤਰਿਆ, ਪਾਰ ਨਾ ਹੋਵੇ) ਤਤਾ, ਅਤਰ ਤਰਿਓ ਨਹ ਜਾਈ ।।੨੨।।
ਬਾਵਨ ਅ: ਕਬੀਰ (੩੪੧)

ਅ-ਧਰ (ਬੇ-ਸਹਾਰਾ) ਹੁਕਮੇ ਧਾਰਿ, ਅਧਰ ਰਹਾਵੈ ।।੧।।
੧੧ਵੀਂ ਅਸਟ: (੨੭੭)

ਅਨਾਹਤ (ਹੱਤਯਾ ਰਹਤ) ਆਦਿ ਅਨੀਲ ਅਨਾਦਿ ਅਨਾਹਤਿ, ।।੨੮।।
ਜਪੁ (੬ਅੰਕ)

ਅਨਹਦ (ਹੱਦ ਰਹਤ, ਬੇ ਅੰਤ) ਪ੍ਰਭ ਕੈ ਸਿਮਰਨ, ਅਨਹਦ ਝੁਨਕਾਰ ।।੭।।
੧ਅਸਟ। (੨੬੨)

ਅਨਿਕ (ਅਨ + ਇਕ, ਇਕ ਤੋ ਵੱਧ) ਅਨਿਕ ਜਤਨ ਕਰਿ, ਤ੍ਰਸਨ ਨ ਧ੍ਰਾਪੈ ।।੪।।
ਤੀਜੀ ਅਸਟ. (੨੬੬)

ਅ-ਪਤ (ਪਤਹੀਣ, ਬੇ-ਇਜ਼ਤ) ਪਤਿ ਅਪਤਿ, ਤਾ ਕੀ ਨਹੀ ਲਾਜ ।।
।। ਗਉੜੀ ਕਬੀਰ: (੩੨੪)

ਅ-ਪਤੀਜ (ਸ਼ਰਧਾ ਹੀਣ) ਅਪਤੀਜੁ ਪਤੀਣਾ ।। ੩ ।।
ਸਵਯੇ ਮ: ੫ ਵੇਂ ਕੇ(੧੪੦੭)

ਅ-ਪਰਸ (ਅ-ਛੋਹ) ਨਾਨਕ ਉਹ ਅਪਰਸੁ, ਸਗਲ ਨਿਸਤਾਰੈ ।।
੯ ਵਾਂ ਸ਼: (੨੭੪)

ਅ-ਬਿਨਾਸ਼ (ਬਿਨਾਸ਼ ਰਹਤ) ਪਾਰਬ੍ਰਹਮ ਕਰਤਾ ਅਬਿਨਾਸ ।।੮।।
੯ਵੀਂ ਅਸਟ (੨੭੫)

ਅ-ਬਿਨਾਸ਼ੀ (ਜੋ ਬਿਨਸਦਾ ਨਹੀਂ, ਅਟਲ) ਅਬਿਨਾਸੀ ਅਵਿਗਤ, ਅਗੋਚਰ, ।।੭।।
੧੧ਵਾਂ ਮ: ੫ (੧੦੮੨)

ਅ-ਭਰ (ਜੋ ਨ ਭਰੇ) ਅਭਰ ਸਰ, ਸੁਭਰ ਭਰਾਯੱਉ ।।੮।।
ਸਵਯੇ ਮ: ੫ਵੇਂ ਕੇ (੧੪੦੮)

ਅ- ਮਰ ( ਜੋ ਨਾ ਮਰੇ, ਸਦੀਵ) ਦੇਖੋ 'ਅ-ਚਲ'

ਅ-ਲਖ (ਜੋ ਲਖਿਆ, ਜਾਣਿਆ ਨਾ ਜਾਏ) ਦੇਖੋ 'ਅ-ਗਮ'

ਅ-ਲਿਪਤ (ਨਿਰ-ਲੇਪ) ਨਾਨਕ, ਆਪਿ ਅਲਿਪਤੁ , ।।੪।।
੧੦ਵੀਂ ਅਸਟ. (੨੭੬)

ਸੁ- ਕ੍ਰਿਤ (ਸ਼ੁਭ ਕਰਮ) ਦੁਕ੍ਰਿਤ ਸੁਕ੍ਰਿਤ ਮੱਧੇ ਸੰਸਾਰ ਸਗਲਾਣਾ
।। ਸਿਰੀ : ਮ:੫)(੫੧)

ਸੁ-ਗਮੰ (ਸੌਖੀ ਪਹੁੰਚ ਵਾਲਾ ਥਾਂ) ਦੁਰਗਮ ਸਥਾਨ, ਸੁਗਮੰ ।। ੪ ।।
ਸ਼: ਸਹਸ ਮ: ੫ (੧੩੫੮)

ਸ-ਬਲ (ਬਲਵਾਨ) ਇੰਦ੍ਰੀ ਸਬਲ, ਨਿਬਲ ਬਿਬੇਕ ਬੁਧ, ਸੋਰਠ ਰਵਿ: (੬੫੮)

ਸੂਭਰ ਦੇਖੋ 'ਅਭਰ'

ਕੁ-ਸੱਤ (ਬਦੀ ਝੂਠ) ਕੂੜ ਕੁਸਤ ਓਹ ਪਾਪ ਕਮਾਵੈ ॥

ਮ: ੩ (੨੬) ਗਉ: (੩੧੪)

ਕੁ-ਹੇਤ ( ਬੁਰਾ ਹਿਤ, ਭੈੜਾ ਮੋਹ) ਹਾਲੀ ਰਾਹ ਕੁਹੇਤ ॥

ਸ: ਮ: ੧ (੧੭) ਰਾਮਕਲੀ) (੯੫੫)

ਕਾ-ਪੁਰਖ (ਨਿਪੁੰਸਕ) ਜਿਉ ਕਾਪੁਰਖ ਪੁਚਾਰੈ ਨਾਰੀ ॥

॥ ਗਉੜੀ ਮ : ੫ (੧੯੮)

ਦੁ-ਕ੍ਰਿਤ (ਬੁਰੇ ਕ੍ਰਿਤ) ਦੇਖੋ 'ਸੁ-ਕ੍ਰਿਤ'

ਦੁ-ਤਰ (ਜੋ ਔਖਾ ਪਾਰ ਕੀਤਾ ਜਾਏ) ਦੁਤਰ ਮਹਾ ਬਿਖਮ ਇਹ ਮਾਏ ॥

੪੦ਵੀਂ ਪਉੜੀ ਬਾਵਨ (੨੫੮)

ਦੁਰ-ਗਮ (ਔਖੀ ਪਹੁੰਚ ਵਾਲਾ ਥਾਉਂ) ਦੇਖੋ ' ਸੁ ਗਮੰ'

ਨਿ-ਡਰ (ਡਰ ਹੀਣ) ਨਿਡਰੁ ਹੂਆ, ਡਰੁ ਉਰ ਹੋਇ ਭਾਗੈ ॥ ੧੯ ॥

ਬਾਵਨ (੩੪੧)

ਨਿ-ਬਲ (ਕਮਜ਼ੋਰ) ਦੇਖੋ 'ਸ-ਬਲ'

ਨਿ-ਮਲ (ਮਲ ਰਹਤ, ਪਵਿਤ੍ਰ) ਨਾਨਕ ਕੁਲਿ ਨਿਮਲੁ ਅਵਤਰਿਓ ॥ਸਵਯੇ ਮ:੪ਕੇ (੧੩੯੫)

ਨਿਰ-ਮਲ (ਪਾਕ ਪਵਿਤ੍ਰ) ਨਿਰਮਲ ਭੇਖ ਅਪਾਰ, ੭ ॥ ੧੯ ॥

ਸਵਯੇ ਮ : ਪਵੇ ਕੇ (੧੪੦੯)

ਬੇ-ਗ਼ਮ (ਚਿੰਤਾ ਰਹਤ) ਬੇਗ਼ਮ ਪੁਰਾ ਸਹਰ ਕੋ ਨਾਉ

॥ ਗਉੜੀ ਰਵਿਦਾਸ: (੩੪੫)

ਮਨ-ਅਸਵਾਰ (ਜੋ ਸਵਾਰ ਨਹੀਂ) ਮਨ ਅਸਵਾਰ, ਜੈਸੇ ਤੁਰੀ ਸੀਗਾਰੀ ॥ ॥

'ਗਉੜੀ ਮ: ੫) (੧੯੮)

ਮ-ਫੂਟ (ਜੋ ਨਾ ਟੁਟੇ) ਖਾਪਰ ਫੂਟ ਮਫੂਟ ॥ ੪੮ਵਾਂ ਸ: ਕਬੀਰ: (੧੩੬੭)

ਮ-ਫੁੱਟੈ (") ਸੀਲ ਸਨਾਹੁ ਮਫੁਟੈ ॥੩ ॥ ਸਵਯੇ ਮ: ੪ਕੇ (੧੩੯੭)

ਅ-ਪਿਉ (ਜੋ ਪੀਤਾ ਨਾ ਜਾਏ) ਦੇਖੋ 'ਅ-ਘੜ'

ਮ -ਖੱਟੂ (ਨਿਕੰਮਾ, ਜੋ ਨਾ ਕਮਾਏ ) ਮਖਟੂ ਹੋਇ ਕੈ ਕੰਨ ਪੜਾਏ ॥ ਸ: ਮ: ੧ (੨੨) ਸਾਰੰਗ (੧੩੪੫)

ਕੁਝ ਅਜਿਹੇ ਸ਼ਬਦ, ਜਿਨ੍ਹਾਂ ਦੇ ਮੂਲ ਰੂਪ ਵਿਚ ਹੀ, ਬਿੰਦੇ ਦਾ ਉਚਾਰਨ ਹੁੰਦਾ ਹੈ :-

ਸਾਈਂ (ਪ੍ਰਭੂ) ਜਿਥੈ ਜਾਈਐ ਤਿਥੈ ਹਰਿ ਸਾਈਂ ॥੫॥ ਬਿਲਾ: (੮੫੧)
ਸਾਂਗ (ਨੇਜ਼ਾ) ਤਰਕਸ ਤੀਰ ਕਮਾਣ ਸਾਗ, ਸਿਰੀ: ਮ: ੧; (੧੬)
ਸਾਂਪ (ਸੱਪ) ਸਾਪ ਕੁੰਚ ਛੋਡੈ, ਆਸਾ ॥ ਨਾਮ ਦੇਵ : (੪੮੫)
ਕਾਂਉਂ ਤਿਨ ਤਨ ਖਾਵਹਿਕਾਉਂ ॥ ॥ ਮ: ੫ (੨੬) ਸਾਰੰਗ (੧੨੪੭)
ਕਾਂਸੀ (ਧਾਤ) ਕਾਸੀ ਤੇ ਧੁਨਿ ਊਪਜੈ, ਬਿਲਾਵਲ ਕਬੀਰ : (੮੫੭)
ਕਾਂਸ਼ੀ (ਨਗਰੀ) ਕਾਸੀ ਕਾਤੀ ਪੁਰੀ ਦੁਆਰਾ ॥
ਮਾਰੂ ਸੋਲਹੇ : ਮ: ੧ (੧੦੨੨)
ਕਹਾਂ (ਕਿਥੇ) ਬਾਬਾ ਬੋਲਤੇ ਤੇ ਕਹਾ ਗਏ ॥ ਆਸਾ ਕਬੀਰ : (੪੮੦)
ਗਾਉਂ (ਨਗਰ) ਰਾਖੈ ਆਛਾ ਗਾਉਂ ॥ '੧੪੩ਵਾਂ ਸ: ਕਬੀਰ (੧੩੭੨)
ਗਾਂਵਾ (ਨਗਰ ) ਦੇਹੀ ਗਾਵਾ, ਜੀਉ ਧਰ ਮਹਤਉ, ਮਾਰੂ ਕਬੀਰ (੧੧੦੪)
ਜਾਈਂ (ਥਾਂਈਂ) ਸੰਤਨ ਕਉ ਅਨਦ ਸਗਲ ਹੀ ਜਾਈ ॥ ਧਨਾ: ਮ: ੫ (੬੭੯
ਤਾਂ --- ਤਾਂ ਦਰਿ ਸੁਣੀ ਪੁਕਾਰ ॥ ਸ: ਮ: ੩ (੧੬) ਮਲਾਰ (੧੨੮੫)
ਤਾਈਂ --- ਤੇ ਕਰਹਿ ਉਦਮ ਧੂਰ ਸਾਧੂਕੀ ਤਾਈ ।ਮਲਾਰ ਮ: ੪ (੧੨੬੩)
ਥਾਉਂ (ਠਿਕਾਣਾ) ਵਡਾ ਸਾਹਿਬ ਊਚਾ ਥਾਉਂ ॥ ॥ ੨੪ ॥ ਜਪੁ (੫ਅੰਕ)
ਨਉਂ (੯) ਨਉ ਖੰਡ ਪ੍ਰਥਮੀ ਫਿਰੈ, ਅਸਟ : ੨ ਸੁਖਮਨੀ (੨੬੫)
ਨਾਉਂ (ਨਾਮ) ਊਚੇ ਉਪਰਿ ਊਚਾ ਨਾਉਂ ॥ ॥੨੪ ॥ ਜਪੁ (੫ ਅੰਕ)
ਨਾਇਂ (") ਸਾਚਾ ਸਾਹਿੰਬ ਸਾਚੁ ਨਾਇ , ॥੪ ॥ ਜਪੁਜੀ (੨ਅੰਕ)
ਨਾਈਂ (ਨਾਮਨਾ) ਵਡਾ ਸਾਹਿਬ ਵੱਡੀ ਨਾਈ, ॥੨੧॥ ਜਪੁਜੀ (੫ ਅੰਕ)
ਨਾਂਗ (ਨੰਗਾ) ਨਾਗੋ ਆਇਆ ਨਾਗ ਸਿਧਾਸੀ, ਗਉੜੀ ਮ: ੫ (੨੦੬)
ਨਾਂਗਾ " ਬਾਹੁੜਿ ਜਾਸੀ ਨਾਗਾ ॥ ਸਿਰੀ ਮ: ੧ (੭੪)
ਨਾਗੀ (ਨੰਗੀ) ਪ੍ਰਣਵਤ ਨਾਨਕ ਨਾਗੀ ਦਾਝੈ, ਗਉੜੀ ਮ: ੧ (੧੫੬)

ਨਿਨਾਉਂ (ਬਦ ਨਾਮ) ਜਿਉ ਬੇਸੁਆ ਪੂਤੁ ਨਿਨਾਉ ।। ਸਿਰੀ ਮ: ੪ (੮੨)

ਬਾਂਗ (ਹਾਕ ਸੱਦ) ਜਾ ਕਾਰਨਿ ਤੂੰ ਬਾਗ ਦੇਹਿ,

੧੮੪ਵਾਂ ਸ: ਕਬੀਰ: (੧੩੭੪)

ਬੱਨਾਂ ਫਰੀਦਾ ਮਉਤੈ ਦਾ ਬਨਾ ਏਵੈ ਦਿਸੈ, ੯੮ਵਾਂ ਸ: ਫ: (੧੩੮੩)

ਬੱਨ੍ਹਾਂ ਜੇ ਬੰਨ੍ਹਾ ਪੁਰੀਆ ਭਾਰ ॥ ॥ ੧ ॥ ਜਪਜੀ (੧ ਅੰਕ)

ਭਾਂਤਿ (ਪ੍ਰਕਾਰ) ਕਬਹੂ ਨਿਰਤਿ ਕਰੈ ਬਹੁ ਭਾਤਿ ॥

।੬। ਅਸਟ : ੧੧ਵੀਂ ਸੁਖ : (੨੭੭)

ਮੈਂ (ਅਹੰ) ਹਉ ਹਉ ਮੈ ਮੈ ਵਿਚਹੁ ਖੋਵੈ ॥ ।੪੬। ਸਿਧ : ਮ੧ (੯੮੩)

## ਸੰਬੋਧਕ ਨਾਂਵ, ਅੰਤਿ ਕੰਨਾਂ

ਹਮਰੀ ਬੇਦਨ ਤੂ ਜਾਨਤਾ ਸਾਹਾ. ਧਨਾਸਰੀ ਮ: ੪ (੬੭੦)

ਉਡਹੁ ਨ ਕਾਗਾ ਕਾਰੇ ॥ ਗਉੜੀ ਕਬੀਰ: (੩੩੭)

ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ, ਸਿਧ ਗੋਸਟ ਮ:੧ (੯੪੬)

ਲੋਕਾ ਮਤ ਕੋ ਫਕੜਿ ਪਾਇ ॥ ਆਸਾ ਮ: ੧ (੩੪੧)

ਉਪ੍ਰੋਕਤ ਤੁਕਾਂ ਵਿਚ ਆਏ ਸ਼ਬਦ, ਸ਼ਾਹਾ, ਕਾਗਾ ਪੁਰਖਾ, ਲੋਕਾ ਸੰਬੋਧਕ ਨਾਂਵ ਹਨ, ਇਨਾਂ ਸ਼ਬਦਾਂ ਦੇ ਅੰਤਲੇ ਕੰਨੇ ਨੂੰ ਬਿੰਦਾ ਲਗਾਇਆਂ, ਇਹ ਸ਼ਬਦ ਨਾਂਵ ਬਹੁ ਵਚਨ ਬਣ ਜਾਂਦੇ ਹਨ, ਜਿਵੇਂ :

ਸ਼ਾਹਾਂ ਸੁਰਤ ਗਵਾਈਆਂ, ਰੰਗ ॥ ਅਸਾ ਮ: ੧ ਅਸਟ : (੪੧੭)

ਕਾਗਾਂ ਕਰੰਗ ਢੰਢੋਲਿਆ, ।। ੯੧ ।। ਸ: ਸ਼ੇਖ ਫ: (੧੩੮੨)

ਪੁਰਖਾਂ ਬਿਰਖਾਂ ਤੀਰਥਾ ਤਟਾਂ ਮੇਘਾਂ ਖੇਤਾਂਹ ॥

ਸ: ਮ: ੧ (੮) ਆਸਾ (੪੬੭)

ਲੋਕਾਂ ਨਾ ਸਾਲਾਹਿ ਜੋ ਮਰਿ ਖਾਕੁ ਥੀਈ ॥ ॥ ਸੂਹੀ ਮ: ੩ (੭੫੫)

ਇਸੇ ਤਰ੍ਹਾ ਸਿੱਖਾ, ਸਾਧਾ, ਸਾਧੂਆ, ਸਿਧਾ, ਹੰਸਾ, ਕੀਟਾ, ਕਾਦੀਆ, ਚਰਗਾ, ਨਾਗਾ, ਪੀਰਾ, ਭਗਤਾ, ਮਿਰਗਾ, ਰਸੀਆ, ਵੇਦਾ ਆਦਿਕ ਸੰਬੋਧਕ

ਸ਼ਬਦਾਂ ਦੇ ਅੰਤਲੇ ਕੰਨੇ ਨੂੰ ਬਿੰਦਾ ਲਗਾਇਆਂ, ਨਾਂਵ ਬਹੁ ਵ: ਬਣ ਜਾਂਦੇ ਹਨ।। ਦੂਜੇ ਲਫ਼ਜ਼ਾਂ ਵਿਚ ਇਨ੍ਹਾਂ ਸ਼ਬਦਾਂ ਦੇ ਅੰਤਰਲੇ ਕੰਨੇ ਨੂੰ ਬਿੰਦਾ ਨਾ ਲਗਾਇਆ ਜਾਵੇ, ਤਾਂ ਇਹ ਸ਼ਬਦ ਸੰਬੋਧਕ ਬਣ ਜਾਂਦੇ ਹਨ,। ਇਸ ਲਈ ਇਨ੍ਹਾਂ ਸ਼ਬਦਾਂ ਦੇ ਅੰਤਲੇ ਕੰਨੇ ਨੂੰ ਬਿੰਦਾ ਉਚਾਰਨਾ ਉਚਤ ਹੈ: ਜਿਵੇਂ

ਸ਼ੀਹਾਂ ਬਾਜ਼ਾਂ ਚਰਗਾਂ ਕੁਹੀਆਂ, ਸ: ਮ: ੧ (੧੪) ਮਾਝ (੧੪੪)

ਤਿਥੈ ਘੜੀਐ, ਸੁਰਾਂ ਸਿੱਧਾਂ ਕੀ ਸੁਧਿ॥ ।।੩੬।। ਜਪੁ (੮ ਅੰਕ)

ਸਹਸ ਸਿਆਣਪਾਂ ਲਖ ਹੋਹਿ , ।।੧।। ਜਪੁ (੧ਅੰਕ)

ਜੇਤੇ ਜੀਅ, ਜੀਵਹਿ ਲੈ ਸਾਹਾਂ, ਸ: ਮ: ੧ (੧੪) ਮਾਝ (੨੪੪)

ਸਾਧਾਂ ਕੀ ਧੂਰੀ ਨਾਵੈ॥ ਸੋਰਠ ਮ: ੫ (੬੨੩)

ਸੋਮਿਤਿ ਜਾਣੈ ਨਾਨਕਾ, ਸੁਰਾਂ ਮੇਰਾਂ ਜੰਤਾਂਹ॥ ਸ: ਮ: ੧ (੮) ਆਸਾ (੪੬੭)

ਹੰਸਾਂ ਵੇਖਿ ਤਰੰਦਿਆਂ ਬਗਾਂ ਭੀ ਆਇਆ ॥ਮ: ੩ (੧) ਵਡ: (੫੮੫)

ਕਾਲਾਂ ਗੰਢੁ ਨਦੀਆਂ ਮੀਂਹ ਝੋਲ ॥ ॥ਮ: ੧ (੧੨) ਮਾਝ (੧੪੩)

ਸੁਣਿ ਗੱਲਾਂ ਆਕਸ ਕੀ ਕੀਟਾਂ ਆਈ ਰੀਸ॥ ।।੩।। ਜਪੁ (੭ ਅੰਕ)

ਸਹਸ ਅਠਾਹਰ ਕਹਿਨ ਕਤੇਬਾਂ , ।।੨੨।। ਜਪੁ ( ੫ ਅੰਕ)

ਗਿਰਹਾਂ ਸੇਤੀ ਮਾਲੁ ਧਨੁ , ।।੨੩।। ਜਪੁ ( ੫ ਅੰਕ)

ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ, (੧੧) ਵਡਹੰਸ (੫੯੦)

ਜੁਗਾਂ ਜੁਗੰਤਰਿ ਖਾਹੀ ਖਾਹਿ ।।੩।। ਜਪੁ ( ੨ ਅੰਕ)

ਕਲੀ-ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰ ।।

ਸ: ਮ: (੨੦) ਬਿਹਾਗੜਾ (੫੫੬)

ਬਗੁ ਡਡਾਂ ਭਾਲਣ ਜਾਵੈ ॥ ਸ: ਮ: ੫ (੭) ਰਾਮਕਲੀ) (੯੬੦)

ਦੁਨੀਆਂ ਪੀਰਾਂ, ਮਸਾਇਕਾਂ ਰਾਇਆਂ, ॥ ਸ: ਮ: ੧ (੧੩) ਮਾਝ (੧੪੩)

ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਸ: ਮ: ੧ (੮) ਆਸਾ (੪੬੭)

ਨਾਗਾਂ ਮਿਰਗਾਂ ਮਛੀਆਂ, ਰਸੀਆਂ, ਘਰਿ... ॥ਸ: ਮ: ੧ (੨) ਮਾਝ (੧੨੭੯)

ਨਾਵਾਂ ਕੇ ਵਡ ਨਾਉਂ ॥ ਸਿਰੀ ਮ: ੧ (੫੩)

ਨਾਇ ਨਿਵਾਜਾਂ ਨਾਤੈ ਪੂਜਾ , ਸ: ਮ: ੧ (੨੬) ਮਾਝ (੧੫੦)

ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ ॥ ॥੨੨॥ ਜਪੁ (੫ ਅੰਕ)

ਪਾਪਾਂ ਬਾਝਹੁ ਹੋਵੈ ਨਾਹੀ, ।ਆਸਾ ਮ: ੧ (੪੧੭)

ਜੇ ਬੰਨਾ ਪੂਰੀਆਂ ਭਾਰ ॥ ।੧। ਜਪੁ (੧ ਅੰਕ)

ਬਾਂਗਾਂ ਬੁਰਗੂ ਸਿੰਙੀਆਂ, ਮ: ੧ (੧੪) ਸੂਹੀ (੭੯੦)

ਕਾਦੀਆਂ ਬਾਮਣਾ ਕੀ ਗਲ ਥਕੀ, ਤਿਲੰਗ ਮ: ੧ (੭੨੨)

ਭਗਤਾਂ ਤੈ ਸੈਸਾਰੀਆਂ ਜੋੜੁ ਕਦੇ ..........॥ (੧੬) ਮਾਝ (੧੪੫)

ਬਿਨੁ ਭਾਗਾਂ ਧਨੁ ਨਾਹਿ ॥

ਮਹਲਾਂ ਅੰਦਰਿ ਹੋਦੀਆਂ , ਆਸਾ ਮ: ੧ (੪੧੭)

ਜੀਅ ਜਾਤਿ ਰੰਗਾਂ ਕੇ ਨਾਂਵ ॥ ॥੧੬॥ ਜਪੁ (੩ ਅੰਕ)

ਵੇਦਾਂ ਗੰਢੁ ਬੋਲੇ ਸਚੁ ਕੋਇ॥ ।ਮ: ੧ (੧੨) ਮਾਝ (੧੪੩)



## ਨਾਂਵ ਬਹੁ ਵ: ਕਰਣ ਕਾਰਕ

ਅਖੀਂ ਦੇਖੈ, ਜਿਹਵਾ ਬੋਲੈ, ਕੰਨੀ ਸੁਰਤਿ ਸਮਾਇ

ਸ: ਮ: ੧ (੨) ਮਾਝ (੧੩੮)

”

ਪੈਰੀਂ ਚਲੈ ਹਥੀਂ ਕਰਣਾ,

ਕਰਮੀਂ ਕਰਮੀਂ ਹੋਇ ਵੀਚਾਰ॥ ॥੩੪॥ ਜਪੁ (ਅੰਕ ੭)

ਗੱਲੀਂ ਭਿਸਤਿ ਨ ਪਾਈਐ, ਮ: ੧ (੭) ਮਾਝ (੧੪੧)

ਥਿਤੀਂ ਵਾਰੀਂ ਮਾਹੁ ਹੋਆ ॥ ਆਸਾ ਮ: ੧. (੧੨)

ਪਾਈਐ ਵਡ ਪੁਨੀਂ ਮੇਰੇ ਮਨਾ॥ ।ਆਸਾਵਰੀ ਮ: ੫ (੪੦੯)

ਪੁਤੀਂ ਗੰਢ ਪਵੈ ਸੰਸਾਰ।। ਮ: ੧ (੧੨) ਮਾਝ (੧੪੩)

ਬਾਤੀਂ ਮੇਲ ਨ ਹੋਈ ॥ । ਤਿਲੰਗ ਮ: ੧ (੭੨੫)

ਭਵਰ ਬੇਲੀਂ ਰਾਤਿਓ ॥ ਆਸਾ ਮ: ੧ ਛੰਤ (੪੩੯)
ਰੰਗੀਂ ਰੰਗੀਂ ਭਾਂਤੀਂ ਕਰਿ ਕਰਿ, ॥੨੭॥ ਜਪੁ (ਅੰਕ ੬)
ਰਾਤੀਂ ਰੁਤੀਂ ਥਿਤੀਂ ਵਾਰ ॥ ॥੩੪॥ ਜਪੁ (੭ ਅੰਕ)
ਵਡਭਾਗੀਂ ਮੇਰਾ ਪ੍ਰਭੁ ਮਿਲੈ, ।ਬਾਰਹ ਮਾਹਾ ਮਾਝ ਮ: ੫ (੭੩੫)

### ਨਾਂਵ ਬਹੁ ਵ: ਅੰਤਿ ੀਂ ਕਰਤਾ ਕਾਰਕ)

ਇੰਦ੍ਰੀਂ ਕਹਿਆ ਨ ਮਾਨਾ॥ ਰਾਗ ਮਾਰੂ ਕਬੀਰ ਜੀ (੧੧੦੪)
ਸੋ ਸੁਣਿਆ ਸਿਖੀਂ ਕੰਨੇ॥ । ਮ: ੪ (੨੫) ਗਉੜੀ (੩੧੪)
ਰਤਨ ਵਿਗਾੜ ਬਗੋਏ ਕੁਤੀਂ, ਅਸਾ ਮ: ੧ ਅਸਟ: (੩੬੦)
ਅਠਸਠ ਤੀਰਥ ਦੇਵੀਂ ਥਾਪੇ, ਸ: ਮ: ੧(੨੬)ਮਾਝ (੧੫੦)
ਵੇਲ ਨ ਪਾਈਆ ਪੰਡਤੀਂ, ।੨੧।ਜਪੁ (ਅੰਕ ੪)
ਪੁਤ੍ਰੀਂ ਕਉਲੁ ਨਾ ਪਾਲਿਓ, ।੨। ਸਤੈ ਡੂਮ (੯੬੭)
ਮੋਰੀਂ ਰੁਣ ਝੁਣ ਲਾਇਆ, ਵਡਹੰਸ ਮ: ੧ (੫੫੭)



### ਪੜਨਾਂਵ ਅੰਤ 'ਾਂ'

ਓਨਾਂ ਰਿਜਕ ਨਾ ਪਇਓ ਓਥੈ, ਸ: ਮ: ੧(੨੧) ਰਾਮਕਲੀ (੯੫੬)
ਫਰੀਦਾ ਤਿਨਾ ਮੁਖ ਡਰਾਵਣੇ, ੧੦੬ਵਾਂ ਸ: ਸੇਖ਼ ਫਰੀਦ (੧੩੮੩)
ਜਿਨਾਂ ਵਿਸਾਰਿਓਨੁ ਨਾਉ " " "

### ਕਿਰਿਆ ਉਤਮ ਪੁਰਖ ਅੰਤਿ 'ਾਂ'

ਆਖਾਂ,ਕਹਾਂ, ਜਾਣਾ, ਜਾਵਾਂ, ਜੀਵਾਂ, ਨ੍ਹਾਵਾਂ, ਬੰਨ੍ਹਾਂ, ਭਾਵਾਂ, ਰਹਾਂ, ਵੇਖਾਂ ਆਦਿ।

ਆਖਾਂ ਜੀਵਾਂ, ਵਿਸਰੈ ਮਰ ਜਾਉਂ ॥ ਆਸਾ ਮ: ੧ (ਅੰਕ ੯)

ਕੁਦਰਤਿ ਕਵਣ ਕਹਾਂ ਵੀਚਾਰ ॥ ॥੧੬॥ ਜਪੁ ( ੩ ਅੰਕ)
ਜੇ ਹਉ ਜਾਣਾ , ਆਖਾ ਨਾਹੀ , ॥੫॥ ਜਪੁ ( ੨ ਅੰਕ)
ਵਾਰਿਆ ਨਾ ਜਾਵਾਂ ਏਕ ਵਾਰ ॥ ॥੧੬॥ ਜਪੁ ( ੩ਅੰਕ)
ਤੀਰਥ ਨਾਵਾਂ ਜੇ ਤਿਸੁ ਭਾਵਾਂ , ॥੬॥ ਜਪੁ ( ੨ ਅੰਕ)
ਜੇ ਬਨ੍ਹਾਂ ਪੁਰੀਆਂ ਭਾਰ ॥ ॥ ੧ ॥ ਜਪੁ ( ੧ ਅੰਕ)
ਜੇ ਲਾਇ ਰਹਾਂ ਲਿਵ ਤਾਰ ॥ " ॥ ੧ ॥
ਜੇਤੀ ਸਿਰਠ ਉਪਾਈ ਵੇਖਾਂ, ॥ ੬ ॥ ਜਪੁ ॥ (੨ ਅੰਕ)

## ਕਿਰਿਆ ਉਤਮ ਪੁਰਖ ਅੰਤਿ 'ਉ'

ਤਿਸੁ ਗੁਰ ਕਉ ਸਿਮਰਉਂ ਸਾਸਿ ਸਾਸਿ ॥ ਗਉੜੀ ਮ: ੫ (੨੩੯)
ਗੁਰ ਕੀ ਰੇਣ ਨਿਤ ਮਜਨ ਕਰਉਂ ॥ ਗਉੜੀ ਮ: ੫ (੨੩੯)
ਜਨਮ ਜਨਮ ਕੀ ਹਉਮੈ ਮਲ ਹਰਉਂ ॥ ਗਉੜੀ ਮ: ੫ ( ੨੩੯)
ਤਿਸੁ ਗੁਰ ਕਉ ਝੁਲਾਵਉਂ ਪਾਖਾ ॥ ਗਉੜੀ ਮ: ੫ ( ੨੩੯)
ਤਿਸੁ ਗੁਰ ਕੇ ਗ੍ਰਹ ਢੋਵਉਂ ਪਾਣੀ ॥ ਗਉੜੀ ਮ: ੫ ( ੨੩੯)
ਤਿਸੁ ਗੁਰ ਕੇ ਗ੍ਰਹ ਪੀਸਉਂ ਨੀਤਿ ॥ ਗਉੜੀ ਮ: ੫ ( ੨੩੯)
ਅਬ ਮੈ ਕਉਨੁ ਉਪਾਉ ਕਰਉਂ ॥ ॥ ਧਨਾਸਰੀ ਮ: ੯ (੬੮੫)
ਭਉ ਨਿਧਿ ਪਾਰ ਪਰਉਂ ॥ ॥ ਧਨਾਸਰੀ ਮ: ੯ (੬੮੫)
ਤਾਂਤੇ ਅਧਿਕ ਡਰਉਂ ॥ ॥ ਧਨਾਸਰੀ ਮ: ੯ (੬੮੫)
ਯਹ ਜੀਅ ਸੋਚ ਧਰਉਂ ॥ ॥ ਧਨਾਸਰੀ ਮ: ੯ (੬੮੫)
ਪਸੁ ਜਿਉਂ ਉਦਰੁ ਭਰਉਂ ॥ ॥ ਧਨਾਸਰੀ ਮ: ੯ (੬੮੫)
ਤਬ ਹਉ ਪਤਿਤ ਤਰਉਂ ॥ ॥ ਧਨਾਸਰੀ ਮ: ੯ (੬੮੫)
ਹਉ ਮਾਰਉਂ ਹਉ ਬੰਧਉ, ਛੋਡਉਂ, ਆਸਾਂ ਮ: ੫ (੩੮੦)
ਸਤਿਗੁਰ ਮੂਰਤਿ ਕਉ ਬਲਿ ਜਾਉਂ ॥ ॥ ਸਾਰੰਗ ਮ: ੫ (੧੨੦੨)

ਸਫਲ ਦਰਸ਼ਨ ਕਦਿ ਪਾਉਂ ॥ — ॥ ਸਾਰੰਗ ਮ: ੫ (੧੨੦੨)

ਤੇਰੀ ਕੀਰਤਿ, ਕਰਮ ਕਮਾਉਂ ॥ — ॥ ਸਾਰੰਗ ਮ: ੫ (੧੨੦੨)

ਤੇਰੀ ਗਤਿ ਮਿਤਿ ਕਹਿ ਨ ਸਕਾਉਂ ॥ — ॥ ਸਾਰੰਗ ਮ: ੫ (੧੨੦੨)

ਹਰਿ ਸਾਧਨ ਸਿਉ ਲਿਵ ਲਾਉਂ ॥ — ॥ ਸਾਰੰਗ ਮ: ੫ (੧੨੦੨)

ਦੇਇ ਮੁਹਾਰ ਲਗਾਮ ਪਹਰਾਵਉਂ ॥ — ਗਉੜੀ ਕਬੀਰ ਜੀ (੩੨੯)

ਸਗਲ ਤ ਜੀਨ, ਗਗਨ ਦਉਰਾਵਉਂ ॥ — ਗਉੜੀ ਕਬੀਰ ਜੀ (੩੨੯)

ਚਲਰੇ ਤੁਝਹ ਬੈਕੰਠ ਲੇ ਤਾਰਉਂ ॥ — ਗਉੜੀ ਕਬੀਰ ਜੀ (੩੨੯)

## ਕਿਰਿਆ ਅਨ ਪੁਰਖ ਬਹੁ ਵ: ਅੰਤਿ 'ਹਿਂ'

ਆਖਹਿਂ –ਆਖਹਿਂ ਮੰਗਹਿਂ ਦੇਹਿ ਦੇਹਿ, ।।੪।। ਜਪੁ ॥( ੨ ਅੰਕ)

ਆਵਹਿਂ – ਅਮੁਲ ਆਵਹਿਂ, ਅਮੁਲ ਲੈ ਜਾਹਿ ॥ ।।੨੬।। ਜਪੁ ( ੫ਅੰਕ)

ਸੋਹਹਿਂ – ਪੰਚੇ ਸੋਹਹਿਂ ਦਰਿ ਰਾਜਾਨੁ ॥ ।।੧੬।। ਜਪੁ (੩ ਅੰਕ)



ਸਮਾਹਿਂ – ਅਮੁਲ ਭਾਇ, ਅਮੁਲਾ ਸਮਾਹਿ ॥ ।੨੬ ।ਜਪੁ ( ੫ ਅੰਕ)

ਸਾਲਾਹਿਂ – ਸਾਲਾਹੀ ਸਾਲਾਹਿਂ ਏਤੀ, ਸੁਰਤਿ ।।੨੩।। ਜਪੁ (੫ ਅੰਕ)

ਹੋਵਹਿਂ – ਇਕ ਦੂ ਜੀਭੌਂ ਲਖ ਹੋਹਿਂ, ਲਖ ਹੋਵਹਿ । ।੩੨ ।।ਜਪੁ ( ੭ ਅੰਕ)

ਕਹਹਿਂ – ਅਸੰਖ ਕਹਹਿਂ ਸਿਰਿ ਭਾਰੁ ਹੋਇ ॥ ।।੧੯।। ਜਪੁ (੪ਅੰਕ)

ਕਮਾਹਿਂ –ਅਸੰਖ ਗਲ ਵਢ ਹਤਿਆ ਕਮਾਹਿ ।।੧੮।। (੪ ਅੰਕ)

ਕਰਹਿਂ – ਅਸੰਖ ਨਿੰਦਕ ਸਿਰਿ ਕਰਹਿ ਭਾਰੁ

ਖਾਹਿਂ – ਜੁਗਾ ਜੁਗੰਤਰ ਖਾਹੀ ਖਾਹਿ ॥ ।।੩।। (੨ ਅੰਕ)

ਗਾਵਹਿਂ – ਗਾਵਹਿਂ ਤੁਹਨੋ ਪਉਣ ਪਾਣੀ ਬੈਸੰਤਰ ੨੭।ਜਪੁ ( ੬ ਅੰਕ)

ਚਲਾਵਹਿਂ – ਸੰਜੋਗੁ ਵਿਜੋਗ ਦੁਇ ਕਾਰ ਚਲਾਵਹਿ, ।।੨੯।। (ਜਪੁ ੬ ਅੰਕ)

ਜਾਹਿਂ – ਦੇਖੋ 'ਆਵਹਿ'

ਜਾਣੀਅਹਿਂ - ਪਵਹਿ ਸਮੁੰਦ ਨ ਜਾਣੀਅਹਿ ॥ ।।੨੩।। ( ੫ ਅੰਕ)

ਤੁਟਹਿਂ – ਕੇਤੇ ਖਪਿ ਤੁਟਹਿ ਵੇਕਾਰ ॥ ॥੨੫।।

ਪਾਈਅਹਿਂ – ਹੁਕਮਿ ਲਿਖਿ, ਦੁਖ ਸੁਖ ਪਾਈਅਹਿ , ।।੨।। ( ੧ ਅੰਕ)

ਪਾਹਿਂ –ਦੇਦਾ ਦੇ, ਲੈਦੇ ਥਕਿ ਪਾਹਿ ॥ ।।।।੩। ਜਪੁ (੨ ਅੰਕ)

ਪਾਵਹਿਂ – ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ।੧੦। ਜਪੁ (੩ ਅੰਕ)

ਫਰਾਹਿਂ – ਅਸੰਖ ਕੂੜਿਆਰ ਕੂੜੇ ਫਰਾਹਿ ॥ ।।੧੮।। ਜਪੁ ( ੪ ਅੰਕ)

ਬਿਲਲਾਹਿਂ – ਅੰਤਿ ਕਾਰਣ ਕੇਤੇ ਬਿਲਲਾਹਿ ॥ ।।੨੪। ਜਪੁ ( ੫ ਅੰਕ)

ਭਵਾਈਅਹਿਂ – ਇਕਿ ਹੁਕਮੀ ਸਦਾ ਭਵਾਈਅਹਿ ॥ ।।੨।। ਜਪੁ (੧ ਅੰਕ)

ਮੰਗਹਿ – ਦੇਖੋ 'ਆਖਹਿਂ'

ਵਾਜਹਿਂ – ਘਟਿ ਘਟਿ ਵਾਜਹਿ ਨਾਦ ॥ ॥੨੯॥ ਜਪੁ (੬ ਅੰਕ)

ਨੋਟ : ਇਸ ਕਿਰਿਆਂ ਦੇ ਸ਼ਬਦਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਇਥੇ ਸਿਰਫ਼ 'ਜਪੁ' ਵਿਚ ਆਏ ਸ਼ਬਦ ਦੇ ਕੇ, ਸਮਝਾਉਣ ਦਾ ਜਤਨ ਕੀਤਾ ਗਿਆ ਹੈ।

ਗੁਰਬਾਣੀ ਵਿਚ ਆਏ ਅਜਿਹੇ ਸ਼ਬਦ, ਜਿਨ੍ਹਾਂ ਦੇ ਸ਼ਬਦ ਜੋੜ ਤਾਂ ਇਕ ਹੀ ਹਨ, ਪਰ ਉਚਾਰ, ਤੁਕ ਦੇ ਭਾਵ ਅਨੁਸਾਰ ਬਦਲ ਜਾਂਦਾ ਹੈ! ਜਿਵੇਂ --

ਗਲਾ (ਗਰਦਨ) ਗਲਾ ਬਾਧਿ ਦੁਹਿ ਲੇਇ ਅਹੀਰੁ

॥ ਨਾਮ ਦੇਵ ਸਾਰੰਗ (੧੨੫੨)

ਗੱਲਾ (ਇਜੜ) ਫਿਟਾ ਵਤੈ ਗਲਾ ॥ ਸ: ਮ: ੧ (੨੬) ਮਾਝ (੨੫੦)

ਗੱਲਾਂ (ਗੱਲਾਂ ਬਾਤਾਂ ) ਸੁਣਿ ਗਲਾ ਆਕਾਸ ਕੀ, ॥ ੩੨ ॥ ਜਪੁ (੭ ਅੰਕ)

ਗੱਲਾਂ (ਕਪੋਲ) ਗਲ੍ਹਾ ਪਿਟਨਿ ਸਿਰੁ ਖੋਹੇਨਿ ॥ ੬ ਸ: ਮ: ੧ (੧੪੧੦)

ਪਾਠਕਾਂ ਦੀ ਜਾਣਕਾਰੀ ਲਈ ਕੁਝ ਅਜਿਹੇ ਸਬਦ, ਪੰਜਾਬੀ ਪੈਂਤੀ ਅਖਰਾਂ ਅਨੁਸਾਰ ਦਿਤੇ ਗਏ ਹਨ, ਜਿਨ੍ਹਾਂ ਦੇ ਉਚਾਰ ਇਕ ਤੋਂ ਵਧ ਹੁੰਦੇ ਹਨ।

ੴ

ਉਪਰ, ਬੀਜ ਮੰਤ੍ਰ ਵਿਚ ਲਿਖੇ, '੧' ਏਕਾਂਗ ਦਾ ਉਚਾਰ :

ਏਕਮ, ਏਕੰਕਾਰ ਨਿਰਾਲਾ ॥ ਬਿਲਾਵਲ ਮ: ੧ (ਥਿਤੀਂ) (੮੩੮

ਏਕੰਕਾਰੁ ਅਵਰ ਨਹੀ ਦੂਜਾ ॥ ਓ ਅੰਕਾਰ ਮ: ੧ ( ੯੩੦)

ਏਕੰਕਾਰ ਨਿਰੰਜਨੁ ਨਿਰਭਉ , ਰਾਮਕਲੀ ਮ: ੫ ( ੯੧੬)

ਪ੍ਰਣਵੋ ਆਦਿ ਏਕੰਕਾਰਾ ॥ ਅਕਾਲ ਉਸਤਤ ਪਾ: ੧੦ਵੀਂ

ਏਕਾ ਏਕੰਕਾਰ ਲਿਖ ਦਿਖਾਲਿਆ ॥ ॥੧੫॥ ਵਾਰ ਭਾਈ ਗੁਰਦਾਸ ਜੀ

ਏਕੰਕਾਰ ਏਕਾਂਗ ਲਿਖ , ॥੧॥ ਵਾਰ ੩੦ਵੀਂ " "

ਉਪ੍ਰੋਕਤ ਤੁਕਾਂ ਤੋਂ ਸਿਧ ਹੁੰਦਾ ਹੈ, ਕਿ ਬੀਜ ਮੰਤ੍ਰ ਵਿਚ ਲਿਖਆ ਏਕਾਂਗ, '੧', ਸੰਖਿਆ ਵਾਚਕ ਏਕਾ ਨਹੀਂ, ਸਗੋਂ ਅਕਾਲ ਪੁਰਖ ਦਾ ਸੰਗਿਆ ਵਾਚਕ ਨਾਉਂ ਹੈ। ਅਤੇ ਇਸ ਦਾ ਉਚਾਰ ਏਕੰਕਾਰ ਹੈ।

ਰਾਗੁਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧ ( ਅੰਕ ੧੪)

ਇਸ ਲੇਖ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਆਪ ਹੀ ਇਸ '੧' ਦਾ ਉਚਾਰ ਪਹਿਲਾ ਕੀਤਾ ਹੈ ਜੋ ਕਿ ਵਿਸ਼ੇਸ਼ਣ ਹੈ।

ਗੁਰੁ ਸਤਿਗੁਰ ਪਾਛੈ, ਛੁਕਟੀ ॥੨॥੩॥ ਛਕਾ '੧' ਦੇਵ: (੫੨੮)

ਇਥੇ ਇਸ ੧ ਅੰਕ ਦਾ ਉਚਾਰ ਇਕ ਕੀਤਾ ਜਾਂਦਾ ਹੈ। ਜੋ ਕਿ ਸੰਖਿਆ ਵਾਚਕ ਵਿਸ਼ੇਸ਼ਣ ਹੈ। ਇਸ ਤਰ੍ਹਾਂ ਸਿਧ ਹੁੰਦਾ ਹੈ :

(੧) ਏਕੰਕਾਰ (੧) ਪਹਿਲਾ (੧) ਇਕ

**ਬੀਜ ਮੰਤ੍ਰ ਵਿਚ ਲਿਖੇ ੧ੴ ਦਾ ਉਚਾਰ :**

ਓ + ੰ = 'ਓਅੰ

ਓਅੰ ਸਾਧ ਸਤਿਗੁਰ ਨਮਸਕਾਰੰ॥ ॥੧ ॥ ਗਉੜੀ ਬਾਵਨ ਮ: ੫ (੨੫੦)

ਓਅੰ ਗੁਰਮਖਿ ਕੀਓ ਅਕਾਰਾ॥ ੨॥ " " " "

ਓਅੰ ਪ੍ਰਿਅ ਪ੍ਰੀਤਿ ਚੀਤਿ ਪਹਲਰੀਆ॥

॥੪੫॥ ਸ਼ਬਦ ਸਾਰੰਗ ਮ: ੫ (੧੨੧੩)

ਓਅੰ ਆਦਿ ਰੂਪੇ ਅਨਾਦੀ ਸਰੂਪੈ ॥ ॥ ਜਾਪੁ ਪਾ: ੧੦ਵੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਦਖਣੀ ਮਹਲਾ ੧ 'ਓਅੰਕਾਰ' ਨਾਉਂ ਦੇ ਸਿਰਲੇਖ ਹੇਠ ਇਕ ਬਾਣੀ ੯੨੯ ਅੰਕ ਉਤੇ ਦਰਜ ਕੀਤੀ ਹੈ ਜਿਸ ਵਿਚ ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰ ਕੀਆ ਜਿਨਿ ਚਿਤਿ ॥

ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ ॥

ਓਅੰਕਾਰਿ ਸਬਿਦ ਉਧਰੇ ਓਅੰਕਾਰਿ ਗੁਰਮੁਖਿ ਤਰੇ ॥ (੯੩੦)

ਤਥਾ –ਓਅੰਕਾਰ ਸਭ ਸ੍ਰਿਸਟਿ ਉਪਾਈ ॥ ਮਾਰੂ ਸਲੋਕ ਮ: ੩ (੧੦੬੧)

" ਓਅੰਕਾਰਿ ਉਤਪਾਤੀ ॥ ।। ਮਾਰੂ ਮ: ੫ (੧੦੦੩)

" – ਓਅੰਕਾਰਿ ਆਦ ॥ ਕਥਨੀ ਅਨਾਦ । ਜਾਪੁ ਪਾ: ੧੦ਵੀਂ

ਉਪ੍ਰੋਕਤ ਤੁਕਾਂ ਨੂੰ ਗਹੁ ਨਾਲ ਦੇਖਿਆ '੧ਓ' ਸ਼ਬਦ ਦੇ ਉਚਾਰ, ਦੋ ਤਰ੍ਹਾਂ ਦੇ ਸਿਧ ਹੁਦੇ ਹਨ।

ਓਅੰ, ਅਤੇ ਓਅੰਕਾਰ ॥



ਬੀਜ ਮੰਤ੍ਰ '੧ਓ' ਦਾ ਇਕੱਠਾ ਉਚਾਰ, ਸ੍ਰੀ ਮਾਨ ਭਾ: ਵੀਰ ਸਿੰਘ ਜੀ ਨੇ ਏਕੰਕਾਰ + ਓਅੰਕਾਰ = 'ਏਕੋਂਕਾਰ' ਕਰਨਾ ਸਿਖਾਇਆ ਹੈ। ਦੇਖੋ ਉਨ੍ਹਾਂ ਦੀ ਰਚਤ 'ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ' ਪੋਥੀਂ ਪਹਿਲੀ, ਅੰਕ ੧੦ ॥

ਆਸਾ – ਰਾਗ ਆਸਾ ਮਹਲਾ ਪਹਿਲਾ (ਰਾਗ ਦਾ ਨਾਉਂ) ੩੪੮

ਆੱਸਾ – (ਅੱਧਕ ਸਹਤ (ਇੱਛਾ) ਆਸਾ ਕਰਤਾ ਜਗ ਮੁਆ,

॥ ਸ: ਮ: ੩ (੨੨) ਗੂਜਰੀ ੫੧੭)

ਆੱਸਾਂ – (ਬਹੁ ਵਚਨ) ਨਾਨਕ ਆਸਾ ਪੂਰੀਆਂ, ਸ: ਮ: ੩ (੨੨) ਗੂਜਰੀ (੫੧੭)

ਆਸ਼ਾ ਸੰ: ( ਇੱਛਾ) ਅਤ੍ਰੰਤ ਆਸਾ ਆਥਿਤ੍ਰ ਭਵਨੰ ॥

। ੩ । ਸ਼: ਸਹਸ : ਮ: ੫ (੧੩੫੪)

ਆਸਾ (ਡੰਡਾ) ਮਨਸਾ ਮਾਰ ਨਿਵਾਰਹੁ, ਆਸਾ ॥ ਮਾਰੂ ਮ: ੫ (੧੦੮੩)

ਅ – ਕਲ (ਨਿਰਮਲ) ਜਿਸੁ ਗੁਰ ਤੇ ਅਕਲ ਗਤਿ ਜਾਣੀ ॥

ਗਉੜੀ ਮ : ੫ ( ੨੩੯)

ਅ -ਕਲ (ਅਖੰਡ) ਅਨਭਉ ਉਨਮਾਨ ਅਕਲ ਲਿਵਲਾਗੀ,
ਸਵੱਯੇ ਮ: ੪ ਕੇ (੧੩੯੭)

ਅ-ਕਲ (ਨਿਰਗੁਣ) ਅਕਲ ਕਲਾ ਧਰ ਸੋਈ ॥
॥ ੫੯ ॥ ਸਿੱਧ ਗੋਸ਼ਟ (੯੪੪)

ਅ.ਕਲ ( ਬੁੱਧੀ) ਗੁਰ ਪ੍ਰਸਾਦਿ ਅਕਲਿ ਭਈ ਅਵਰੈ,
ਗਉੜੀ ਕਬੀਰ : (੩੩੩)

ਅਕਲੁ (ਕਲੁਸ ਤੋਂ, ਪਾਪਾ ਤੋਂ ਰਹਤ) ਅਕਲੁ ਗਾਇ, ਜਮ ਤੇ ਕਿਆ ਡਰੀਐ ॥
ਮਾਰੂ ਮ: ੧ (੧੦੪੦)

ਆਖੀ (ਕਹੀ) ਗੁਰਮੁਖਿ ਆਖੀ, ਗੁਰਮੁਖਿ ਜਾਤੀ,
ਸ: ਮ: ੨ (੧੬) ਸਾਰੰਗ (੧੨੪੩)

ਆਂਖੀਂ (ਅੱਖਾਂ ਨਾਲ) ਗੁਰੁ ਥੀਆ ਸਾਖੀ, ਤਾਂ ਡੀਠਮ ਆਖੀ,
ਆਸਾ ਛੰ : ਮ: ੫ (੪੫੫)



ਅਖਰ (ਲਫ਼ਜ਼ ਬਹੁ ਵ: ) ਬਾਵਨ ਅਖਰ ਜੋਰੇ ਆਨਿ ॥
॥ ੪੫ ॥ ਗਉੜੀ ਬਾਵਨ ਅ: ਕਬੀਰ ( ੩੪੩)

ਅ-ਖਰ ਵਿਸ਼ੇਸਣ (ਨਾ ਖਰਨ ਵਾਲਾ:) ਓਇ ਅਖਰ ਇਨਮੈ ਨਾਹਿ ॥
ਗਉੜੀ (੩੪੦)

ਸਹੁ (ਸਹਾਰ, ਹਠਿ ਕਿ:) ਕਿਰਤ ਕਮਾਣੇ, ਦੁਖ ਸਹੁ ਪਰਾਣੀ,
॥ ਬਿਹਾਗੜਾ ਛੰ : ਮ: ੫ (੫੪੬)

ਸ਼ਹੁ (ਪਤੀ) ਨਾਨਕ ਕਹੈ ਸਹੇਲੀ ਹੋ ਸਹੁ ਖਰਾ ਪਿਆਰਾ
॥ ਸੂਹੀ ਮ: ੧ ( ੭੩੯)

ਸਾਹੁ ( ਸੁਆਸ) ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ
॥ ਬਿਹਾਗੜਾ ਮ: ੪ (੫੪੦)

ਸ਼ਾਹੁ ਫ਼ : (ਧਨਾਂਢ) ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥
॥ ਤੁਖਾਰੀ ਛੰ: ਮ: ੫ (੧੧੧੭)

ਸਾਹਾ (ਮਹੂਰਤ ) ਸਾਹਾ ਗਣਹਿ, ਨ ਕਰਹਿ ਵੀਚਾਰ ॥

॥ ਰਾਮਕਲੀ ਮ: ੧ ( ੯੦੪)

ਸਾਹਾ (ਸ੍ਵਾਸ) ਇਕ ਸਾਹਾ ਤੁਧੁ ਧਿਆਇਦਾ ॥

॥ ੬ ॥ ਸਿਰੀ : ਮ: ੫ (੭੩)

ਸਾਹਾਂ ( ਬਹੁ ਵ:) ਜਮ ਕਾਢ ਲਏਗਾ ਸਾਹਾ ਹੇ ॥ ਮਾਰੂ ਮ: " ੩ ॥ (੧੦੫੪)

ਸ਼ਾਹਾ ( ਸੰਬੋਧਕ) ਮੇਰੇ ਸਾਹਾ, ਮੈਂ ਹਰਿ ਦਰਸ਼ਨ ਸੁਖ ਹੋਇ ॥

॥ ਧਨਾਸਰੀ ਮ: ੪(੬੭੦)

ਸ਼ਾਹਾਂ ( ਸ਼ਾਹ ਦਾ ਬਹੁ ਵ:) ਸਾਹਾ ਪਾਤਿ ਸਾਹਿਬੁ,

॥ ੨੭ ਜਪੁ (੬ ਅੰਕ)

ਸਕਤ (ਕਰਿ ਸਕਣਾ) ਸਕਤ ਨ ਕੋਈ ਤੋਰਿ ॥

॥ ਸਾਰੰਗ ਮ: ੫ ( ੧੨੨੮)

ਸ਼ਕਤ ( ਬਲੁ) ਮਾਨੁ ਮਹਤੁ ਨ ਸਕਤਿ ਹੀ ਕਾਈ, ਬਿਲਾਵਲ ਮ: ੫ ( ੮੦੨)

ਸ਼ਕਤ ( ਇਸਤ੍ਰੀ) ਸਕਤਿ ਸਨੇਹ ਕਰਿ ਸੁੰਨਤਿ ਕਰੀਐ,

॥ ਆਸਾ ਕਬੀਰ : (੪੭੭)

ਸ਼ਿਖ , ਸੰ: (ਬੋਦੀ) ਮੂੰਡ ਮੁਡਾਇ, ਜਟਾ ਸਿਖ ਬਾਧੀ,

॥ ਮਾਰੂ ਮ: ੧ ( ੧੦੧੩)

ਸਿੱਖ ( ਸ਼ਿਸ਼ੁ) ਗੁਰ ਸਤਿਗੁਰ ਕਾ ਜੋ ਸਿਖ ਅਖਾਏ,

॥ ਮ: ੪ (੧੧) ਗਉੜੀ (੩੦੫)

ਸਿਖ (ਸਿਖਿਆ) ਸਿਖ ਕਰੇ ਕਰਿ ਸਬਦ ਨ ਚੀਨੈ, ॥ ੬ ਮਾਰੂ ਮ: ੧ (੧੦੧੩)

ਸ਼ਿਖਾ ਸੰ: ( ਬੋਦੀ) ਸਿਖਾ ਸੂਤੁ ਧੋਤੀ ਕੀਨੀ ॥ ॥ ਆਸਾ ਮ: ੧ ( ੩੫੮)

ਤਥਾ ਡੰਡ ਕਮੰਡਲ ਸਿਖਾ ਸੂਤੁ ਧੋਤੀ, ॥ ਭੈਰਉ ਮ: ੧ ( ੧੧੨੭)

ਸਿੱਖਾ (ਸਿਖਿਆ) ਸਿਖਾ ਕਨਿ ਚੜਾਈਆ,

॥ ਸ: ਮ: ੧ ( ੧੫) ਆਸਾ (੪੭੧)

ਸਿੱਖਾਂ ( ਬਹੁ ਵ;) ਗੁਰ ਸਤਿਗੁਰ ਸੰਗਿ ਸਿਖਾ ॥ ਤੁਖਾਰੀ ਮ: ੪ ( ੧੧੧੬)

ਸਿੱਖੀ ( ਗੁਰੂ ਸਮੁੰਦੁ, ਨਦੀ ਸਭਿ ਸਿਖੀ, ॥ ਮ: ੧ (੨੬) ਮਾਝ ( ੧੫੦)

ਸਿਖੀਂ ( ਸਿਖਾਂ ਨੇ) ਸੋ ਸੁਣਿਆ ਸਿਖੀ ਕੰਨੇ ॥

॥ ਮ: ੪ ॥੨੫ ॥ ਗਉੜੀ ( ੩੧੪)

ਸ਼ੇਖ ( ਸ਼ੇਸ਼) ਸੇਖ ਨਾਗਿ ਤੇਰੋ ਮਰਮੁ ਨ ਜਾਨਾ ॥

॥ ਧਨਾਸਰੀ ਕਬੀਰ : (੬੯੧)

ਤਥਾ (ਮੁਨਿ ਜਨ ਸੇਖ ਨ ਲਹਹਿ ਭੇਵ ॥ ਬਸੰਤ ॥ ॥ ਮ: ੫ ( ੧੧੮੧)

ਸ਼ੇਖ਼ (ਵਿਦਵਾਨ ਬਜ਼ੁਰਗ) ਸੇਖ ਹਯਾਤੀ ਜਗ ਨ ਕੋਈ ਥਿਰ ਰਹਿਆ ॥

॥ ਆਸਾ ਸ਼ੇਖ਼ ਫ: ( ੪੮੮)

ਸੰਗਿ ( ਸਾਥ) ਭਰੀਐ ਮਤਿ ਪਾਪਾ ਕੈ ਸੰਗਿ ॥ ੨੦ ॥ ਜਪੁ ( ੪ ਅੰਕ)

ਸੰਗ ( ਪਥਰ) ਹਮ ਪਾਪੀ ਸੰਗਿ ਤਰਾਹ ॥ ੫ ॥ ਕਨੜਾ ਮ: ੪ ( ੧੩੧੪)

ਸ਼ੰਗ ( ਫੰਧਕ, ਡਾਕੂ) ਗੁਰ ਸਿਮਰਤ ਜਮ,ਸੰਗਿ ਨ ਫਾਸਹਿ ॥



॥ ਮਾਰੂ ਸੋ: ਮ: ੫ ( ੧੦੭੪)

ਸਾਗ (ਸਬਜ਼ੀ) ਕਉਣ ਮਾਸ ਕਉਣ ਸਾਗ ਕਹਾਵੈ,

॥ ਮ: ੧ (੨੫) ਮਲਾਰ (੧੨੮੯)

ਸਾਂਗ ( ਨੇਜ਼ਾ) ਤਰਕਸ ਤੀਰ ਕਮਾਣ ਸਾਗ ਤੇਗ ਬੰਦ.... ॥ ਸਿਰੀ ਮ: ੧ (੧੬)

ਸਾਂਗ (ਸ੍ਵਾਂਗ) ਨਟੂਐ ਸਾਂਗੁ ਬਣਾਇਆ, ॥ ਆਸਾ ਮ: ੧ ਅਸਟ: ( ੪੨੨)

ਸੰਗਾਰ ( ਸਾਥੀ ) ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ

॥ ਆਸਾ ਮ: ੫ ( ੩੭੯)

ਸ਼ੀਗਾਰ ( ਸਜਾਵਟ) ਸੀਗਾਰ ਮਿਠ ਰਸ ਭੋਗ ਭੋਜਨ,

॥ ਗਉੜੀ ਛੰ ਮ: ੧ (.੨੪੨)

ਸਠ ( ਮੂਰਖ) ਮਹਾ ਦੁਰੰਗਧਤ ਵਾਸ, ਸਠ ਕਾ ਛਾਰੁ ਤਨ ॥

॥੨੦॥ ਫੁਨਹੇ ਮ: ੫ ( ੧੩੬੩)

ਸੱਠ ( ੬੦) ਲਉਕੀ ਆਠ ਸਠ ਤੀਰਥ ਨਾਈ ॥

॥ ਸੋਰਠ ਕਬੀਰ : (੬੫੬)

ਸੱਤਿ ( ਸਚੁ) ਆਪਿ ਸਤਿ, ਕੀਆ ਸਭੁ ਸਤਿ ॥

॥ ੧੬ ਵੀਂ ਅਸਟ : ਸੁਖਮਨੀ ( ੨੯੪)

ਸਤ( ਸੰਖਿਆ ਵਾਚਕ) ਪੰਦ੍ਰਹਿ ਥਿਤੀ ਤੈ ਸਤ ਵਾਰ ॥

॥ ਬਿਲਾਵਲ ਮ: ੩ (੮੪੨)

ਸਤ ( ਸਤੋਗੁਣ) ਰਜ ਤਮ ਸਤ ਕਲ ਤੇਰੀ ਛਾਇਆ ॥

ਮਾਰੂ ਸਲੋ : ਮ: ੧ ( ੧੦੩੮)

ਸਤ ( ਪਤਿਵਰਤਾ) ਬਿਨੁ ਸਤ ਸਤੀ ਹੋਇ ਕੈਸੇ ਨਾਰ

॥ ਗਉੜੀ ਕਬੀਰ : ( ੩੨੮)

ਸ਼ਤ ਸੰ: ( ਸੌ) ਰੇਜਿਹਵਾ, ਕਰਉ ਸਤ ਖੰਡ ॥

॥ ਭੈਰਉ ਨਾਮ ਦੇਵ ( ੧੧੬੩੩)

ਸੋਚ ( ਵੀਚਾਰ) ਕਾਹੇ ਸੋਚ ਕਰਹਿ ਰੇ ਪ੍ਰਾਣੀ ॥ ੧੭॥ ਅਸਟਂ ਸੁਖਮਨੀ

ਸ਼ੋਚ ਸੰ: ( ਸੁਚਮ ) ਕਾਇਆ ਸੋਚ ਨ ਪਾਈਐ ਭਾਈ, ॥ ਸਿਰੀ ਮ: ੧ ( ੫੯)

ਤਥਾ – ਸੋਚੈ ਸੋਚ ਨ ਹੋਵਈ, ॥੧॥ ਜਪੁ ( ੧ ਅੰਕ)

ਸੀਤ (ਸੀਤੇ ਹੋ:) ਸੰਗਿ ਚਰਨ ਕਮਲ ਮਨੁ ਸੀਤ ॥ ਨਟ ਪੜ: ਮ: ੫ ( ੯੮੦)

ਸ਼ੀਤ ਸੰ: ( ਠੰਡਾ) ਨਹ ਸੀਤਲੰ ਸੀਤ ਰੁਤੇਣ ॥

॥ ਸ: ਸਹਸ : ਮ: ੫ ( ੧੩੫੭)

ਸ਼ਤ ( ੧੦੦) ਸੁਤ ਏਕੁ, ਮਨਿ ਸਤ ਸਹੰਸ ਜੈਸੇ,

॥ ਆਸਾ ਨਾਮ ਦੇਵ : ( ੪੮੫)

ਸਦ (ਹਮੇਸ਼ਹ) ਸਦ ਜੀਅ ਸੰਗਿ ਰਖਵਾਲਾ ॥ ॥ ਸੋਰਠ ਮ: ੫ ( ੬੨੪)

ਸਦ ( ੧੦੦) ਦਿਉ ਹਾੜੀ ਸਦ ਵਾਰ ॥ ॥ ਆਸਾ ੧ ਮ: ੧ ( ੪੬੨)

ਸੱਦ ( ਹਾਕ) ਆਪੇ ਦੇਵੈ, ਸਦਿ ਬੁਲਾਏ ॥ ॥ ਮਾਝ ਮ: ੩ (੧੨੭)

ਸੱਦ ( ਸ਼ਬਦ ) ਹਉ ਜੀਵਾ ਸਦੁ ਸੁਣੇ ॥ ॥੧੨॥ ਕਾਨੜਾ ( ੧੩੧੭)

ਸੂਦ ( ਲਾਭ) ਨਿਤ ਸੌਦਾ ਸੂਦੁ ਕੀਚੈ ਬਹੁ ਭਾਂਤਿ, ਗਉੜੀ ਬੈਰਾਗਣ

॥ ਮ: ੪ ( ੧੬੬)

ਸ਼ੂਦ, ( ਸ਼ੂਦਰ) ਸੂਦ ਵੈਸ, ਪਰ ਕਿਰਤਿ ਕਮਾਵੈ ॥

॥ ਗਉੜੀ ਮ: ੪ ( ੧੬੪)

ਸਿੱਧੀ ਨਵ ਨਿਧੀ, ਅਠਾਰਹ ਸਿਧੀ, ਪਿਛੈ ਲਗੀਆ, ਫਿਰਹਿ,

॥ ਸ: ਮ: ੩ (੧੯) ਸੋਰਠ (੬੪੯)

ਸਿੱਧੀਂ ਸਿਧੀਆਂ, ਬਹੁ ਵ:) ਤ੍ਰਿਧੁ ਵਿਣੁ ਸਿਧੀ ਕਿਨੈ ਨ ਪਾਈਆ ॥

॥ ਆਸਾ ਮ: ੧ ( ੩੪੯)

ਸੁੱਧ ( ਸੋਝੀ) ਮੰਨੈ, ਸਗਲ ਭਵਨ ਕੀ ਸੁਧਿ ॥ ॥ ੧੩ ॥ ਜਪੁ ( ਅੰਕ ੩)

ਤਥਾ – ਤਿਥੈ ਘੜੀਐ, ਸੁਰਾ ਸਿਧਾ ਕੀ ਸੁਧਿ ॥ ॥ ੩੬ ॥ ਜਪੁ (ਅੰਕ ੮)

ਸ਼ੁੱਧ ( ਸ੍ਵੱਛ) ਸੁਧ ਕਹਾ ਹੋਇ ਕਾਚੀ ਭੀਤਿ ॥

॥ ੩ ॥ ਤੀਜੀ ਅਸਟ : ਸੁਖ ( ੨੬੫)

ਤਥਾ– ਜਬ ਤੇ ਸੁੱਧ ਭਏ ਹੈ ਬਾਰਹਿ, ॥ ਸਾਰੰਗ ਮ: ੫ ( ੧੨੦੩)

ਸਾਧਨ (ਯਤਨ) ਜੈਨ ਮਾਰਗ ਸੰਜਮ ਅਤਿ ਸਾਧਨ ॥



॥ ਤੀਜੀ ਅ: ਸੁਖ: (੨੬੫)

ਤਥਾ ( ਬਹੁਤ ਉਰਧ ਤਪ ਸਾਧਨ ਸਾਧੇ ॥ ॥ ਗਉੜੀ ਮ: ੫ (੨੦੨)

ਸਾਧਨ ( ਸਾਧ ਦਾ ਬਹੁ ਵ:) ਸਾਧਨ ਕਾ ਸੰਗੁ, ਹਰਿ ਸਾਧਨ ਸਿਉ..... ॥

॥ ਸਾਰੰਗ ਮ; ੫ (੧੨੦੨)

ਤਥਾ ( ਜੀਉ ਪਿੰਡ ਤਨ ਧਨ ਸਾਧਨ ਕਾ, ॥ ਸਾਰੰਗ ( ੧੨੦੭)

ਸਾ ਧਨ ( ਉਹ ਇਸਤ੍ਰੀ) ਸਾ ਧਨ ਬਿਨਉ ਕਰੇ ਜੀਉ,

॥ ਗਉੜੀ ਛੰ: ਮ: ੩ (੨੪੩)

ਤਥਾ –ਸਾ ਧਨ ਰੰਗ ਮਾਣੇ ਜੀਉ, " " (੨੪੪)

ਸਾਂਪ ( ਸੱਪ) ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ ॥ ਨਾਮਦੇਵ : (੪੮੫)

ਸ਼ਾਪ ਸੰ: ( ਸ੍ਰਾਪ) ਜਰਾ ਮਰਾ ਤਾਪੁ ਸਿਰਤਿ ਸਾਪ, ॥ ਗਉੜੀ ਮ: ੪ (੧੬੮)

ਸਭਾ ( ਦੀਵਾਨ ਅਜਲਾਸ) ਗੁਰ ਸਭਾ ਏਵ ਨ ਪਈਐ, ਮ: ੩ (੪) ਸਿਰੀ ( ੮੪)

ਸੱਭਾ ( ਕੁਲ, ਸਾਰੀ) ਸਭਾ ਪੂਜ ਖੁਆਰ ॥ ਸਿਰੀ ਮ: ੧ (੧੭)

ਸੁ-ਭਰ ( ਭਰਪੂਰ) ਜੋ ਖਿਨ ਮਹ ਉਨੇ ਸੁਭਰ ਭਰਾਹੂ ॥

॥ ਬਾਵਨ ॥ ਅ: ਮ: ੫ ( ੨੬੦)

ਸੁਭੱਰ ( ਸਗਨਾਂ ਦਾ ਸਾਲੂ) ਸੁਭਰ ਕਪੜ ਭੋਗ, ਨਾਨਕ,.... ॥

॥ ਮ: ੫ ਡਖਣੈ ਮਾਰੂ ( ੧੧੦੨)

ਸੁਮੱਤ (ਉਤਮ ਬੁਧੀ) ਸੁਮਤਿ ਗਿਆਨ ਧਿਆਨ ਜਿਨ ਦੇਇ ॥

॥ ੧੬ ਵੀਂ ਅਸਟ: ਸੁਖ: (੨੮੪)

ਸੁ-ਮਤਿ ( ਉਹ ਬੁਧੀ) ਸੁ ਮਤਿ ਸਾਰ, ਜਿਤ ਹਰਿ ਸਿਮਰੀਜੈ ॥

॥ ਰਾਮ ਕਲੀ ਮ: ੫ (੮੯੫)

ਸਮਾਨਾ ( ਸਮਾਉਣਾ) ਸਹਿਜ ਸਮਾਨਾ ਭੀਤਰੇ, ॥ ਬਿਲਾਵਲ ਮ: ੩ ( ੮੦੮)

ਸਮਾਨਾ (ਬਰਾਬਰ) ਊਚ ਊਨ ਸਭ ਏਕ ਸਮਾਨਾ,

ਮਾਰੂ ਸੋਲ : ਮ: ੫ ( ੧੦੭੫)

ਸ਼ਮਾਨਾ (ਸ਼ਮਿਆਨਾ) ਊਚ ਸਮਾਨਾ ਠਾਕੁਰ ਤੇਰੋ, ॥ ਟੋਡੀ ਮ: ੫ ( ੭੧੧)

ਸਮਾਰ (ਸਿਮਰਨ) ਹਰਿ ਹਰਿ ਨਾਮੁ ਸਮਾਰ ॥ ॥ ਸਿਰੀ ਪਹਿਰੇ : ਮ: ੪ (੭੬)

ਸਮਾਰ ( ਸੰਮ੍ਹਾਲ) ਦੇ ਕੈ ਰਹਿਆ ਸਮਾਰ ॥ ਸਿਰੀ ਮ: ੧ ( ੫੩)

ਸ਼ੁਮਾਰ ( ਗਿਣਤੀ) ਤਿਸੁ ਦਾਤੇ ਕਵਣੁ ਸੁਮਾਰੁ ॥ ਗਉੜੀ ਮ: ੧ (੧੨ ਅੰਕ)

ਸਰਾ ( ਸ਼ਰਾਬ) ਸਚੁ ਸਰਾ ਗੁੜ ਬਾਹਰਾ, ॥ ਸਿਰੀ ਮ; ੧ (੧੬)

ਸਰਾਂ (ਸਰ ਦਾ ਬਹੁ ਵ:) ਸੁਣਿਐ, ਸਰਾ ਗੁਣਾ ਕੇ ਗਾਹ ॥ ॥ ੧੧ ਜਪੁ (੩ ਅੰਕ)

ਸ਼ਰ੍ਹਾ ( ਧਰਮ ਅਸੂਲ) ਕਲਿ ਕਲਵਾਲੀ, ਸਰਾ ਨਿਬੇੜੀ ,

॥ ਰਾਮਕਲੀ ਮ: ੧ ( ੯੦੩)

ਸੁਰਾ ( ਸ਼ਰਾਬ) ਸੁਰਾ ਅਪਵਿਤ੍ਰ ਨਤਅਵਰ ਜਲਰੇ,

॥ ਮਲਾਰ ਰਵਿ: ( ੧੨੯੩)

ਸੁਰਾਂ ( ਦੇਵਤਿਆ) ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥

॥ ੩੬ ॥ ਜਪੁ ( ੮ ਅੰਕ)

ਸੁਰਾਂ ( ਸੰਗੀਤ ਦੀਆਂ) ਸਾਤ ਸੁਰਾ, ਲੈ ਚਾਲੈ ॥ ॥ ਰਾਮਕਲੀ ਮ: ੫ ( ੮੮੫)

ਸੇਰ ( ਭਾਰ ਦਾ ਮਾਨ) ਤੀਨ ਸੇਰ ਦਿਹਾੜੀ ਮਿਹਮਾਨੁ ॥

॥ ਆਸਾ ਮ: ੫ ( ੩੭੪)

ਸ਼ੇਰ ਫ਼ਾ: ( ਦਲੇਰ ਬਹਾਦਰ) ਬੁਰਿਆਈ ਹੋਇ ਸੇਰੁ ॥

॥ ਸ: ਮ: ੫ ੩ ਗੁਜਰੀ (੫੧੮)

ਸੂਰ ਸੰ (ਸੂਰਜ) ਕੇਤੇ ਇੰਦ ਚੰਦ, ਸੂਰ ਕੇਤੇ, ॥ ੩੫ ॥ ਜਪੁ (੭)

ਸ਼ੂਰ ਸੰ: ( ਯੋਧਾ) ਅਸੰਖ ਸੂਰ, ਮੁਹ ਭਖ ਸਾਰ ॥ ॥ ੧੭ ॥ ਜਪੁ ( ੪ ਅੰਕ)

ਸੋਰ ( ਸੁਰਾ ਤੋਂ) ਕੁਸਮ ਰੰਗ ਬਿਖ ਸੋਰੁ ॥ ੯ਵਾਂ ਸ: ਬਾਵਨ ਮ: ੫ ( ੨੫੧)

ਸ਼ੋਰ( ਜਨੂਨ) ਜੋਰੁ ਨ ਰਾਜਿ ਮਾਲਿ ਮਨਿ ਸੋਰ ॥ ੩੩ ॥ ਜਪੁ ( ੭ ਅੰਕ)

ਸ਼ੋਰ ਫਾ: (ਰੌਲਾ) ਛੂਟ ਗਇਓ ਜਮ ਕਾ ਸਭ ਸੋਰ ॥ ਮਲਾਰ ਮ: ੪ (੧੨੬੫)

ਸੈਲ ( ਸੈਰ ਫਾ:) ਮਹਾ ਪਨੀਤ ਭਏ ਸੁਖ ਸੈਲੁ ॥ ॥ ਗਉੜੀ ਮ: ੫ (੧੭੮)

ਸ਼ੈਲ ( ਮੂੜ੍ਹ) ਆਥ, ਸੈਲ ਨੀਚ ਘਰਿ ਹੋਇ ॥ ੧੪ ਓਅੰਕਾਰ ਮ: ੧ ( ੯੩੧)

ਸ਼ੈਲ ( ਕਠੋਰ) ਤੀਰਥ ਨ੍ਹਾਇ ਕਹਾ ਸੁਚ ਸੈਲੁ ॥ ਭੈਰਉ ਮ: ੫ (੧੧੪੯

ਹੈ, (ਵਰਤਮਾਨ ਕਾ:, ਇਕ ਵ: ) ਹੈ ਭੀ ਸਚੁ, (ਸ਼: ) ਜਪੁ (੧ ਅੰਕ)

ਹੈ , ਸੰ: (ਘੋੜਾ) ਕਬੀਰ ਹੈ ਗੈ ਬਾਹਨ ਸਘਨ ਘਨ,

॥ ੧੫੮ ॥ ਸ: ਕਬੀਰ (੧੩੭੨)

ਹੈਂ ( ਵਰਤਮਾਨ ਕਿ: ਬਹੁ ਵ:) ਪਾਏ ਹੈ ਸਗਲੇ ਥੋਕ,

ਸਾਰੰਗ ਮ: ੫ ਸੂਰਦਾਸ (੧੨੫੩)

ਹੰਸਾ ਸੰ: ( ਬ੍ਰਹਮਾ) ਤਾਚੇ ਹੰਸਾ, ਸਗਲੇ ਜਨਾ ॥

॥ ਧਨਾਸਰੀ ਨਾਮਦੇਵ ਜੀ ( ੬੯੩)

ਹੰਸਾ ( ਜੀਵਾਤਮਾ) ਨਿਰਮਲ ਹੰਸਾ, ਪ੍ਰੇਮ ਪਿਆਰਿ ॥ ਮਾਝ ਮ; ੩ (੧੨੮)

ਹੰਸਾ ( ਪ੍ਰਾਣ) ਉਡੈ ਨ ਹੰਸਾ, ਪੜੈ ਨ ਕੰਧੁ

॥ ੧੬ ॥ ਸਿਧ ਗੋਸਟ ਮ: ੧ (੯੩੯)

"( ਮੈ ਓਹ ਹਾਂ) ਨਾਨਕ ਸੋਹੰ ਹੰਸਾ, ਜਪ ਜਾਪਹੁ, ਸ: ਮ: ੧ (੧੯) ਮਾਰੂ ( ੧੦੯੩)

ਹੰਸਾਂ ( ਹੰਸਾਂ ਨੂੰ) ਹੰਸ ਦਾ ਬਹੁ ਵ:) ਹੰਸਾ ਵੇਖਿ ਤਰੰਦਿਆ

ਮ: ੩ (੧) ਵਡਹੰਸ ( ੫੮੫)

ਹਮ ਫਾ: (ਅਸੀਂ) ਹਮ ਮਸਕੀਨ, ਖੁਦਾਈ ਬੰਦੇ, ਆਸਾ ਕਬੀਰ ਜੀ (੪੮੦)
ਹਮ ਫ: (ਹਮਹਿ ਦਾ ਸੰਖੇਪ) ਹਮ ਜੇਰ ਜਿਮੀ ਦੁਨੀਆ,

|| ਮ: ੧ (੧੩) ਮਾਝ (੧੪੪)

ਸਿਰੀ (ਵੱਡਾ) ਸਿਰੀ ਰਾਗ ||

ਤਥਾ -ਰਾਗਾ ਵਿਚਿ ਸ੍ਰੀ ਰਾਗੁ ਹੈ, ਸ਼: ਮ: ੩ (੮੩)

ਸ਼੍ਰੀ( ਉਤਮ) ਆਤਮੰ ਸ੍ਰੀ ਬਾਸ੍ਵ ਦੇਵਸ੍ਯ, ਸ: ਸਹਸ ਕਿ: ਮ; ੧ ( ੧੩੫੩)

ਸ਼ਰਮ ਫਾ: ( ਲਜਾ) ਸਰਮ ਸੁੰਨਤ, ਸੀਲ ਰੋਜਾ,

ਸ: ਮ: ੧(੭)ਮਾਝ ( ੧੪੦)

ਸ਼੍ਰਮ ਸੰ: ( ਥਕਣਾ) ਸ੍ਰਮੁ ਥਾਕਾ, ਪਾਏ ਬਿਸ੍ਰਾਮ, 'ਮਾਰੂ ਮ: ੫

ਸ਼੍ਰਮ (ਕੋਸ਼ਸ਼) ਸ੍ਰਮ ਕਰਤੇ ਦਮ ਆਢ ਕਉ, ਬਿਲਾਵਲ ਮ: ੫

ਕਾਂਸੀ ( ਧਾਤ) ਕਾਸੀ ਤੇ ਧੁਨਿ ਊਪਜੈ, ਬਿਲਾਵਲ ਕਬੀਰ: (੮੫੭)

ਕਾਂਸ਼ੀ (ਬਨਾਰਸ) ਕਾਸੀ ਕਾਂਤੀ ਪੁਰੀ ਦੁਆਰਾ ||

|| ਮਾਰੂ ਸੋਲ : ਮ: ੧ ( ੧੦੨੨)



ਕੇਸੀ (ਖਾਸ ਨਾਉਂ) ਕੇਸੀ ਕੰਸ ਮਥਨੁ ਜਿਨਿ ਕੀਆ, ||

|| ਗੋਂਡ ਨਾਮਦੇਵ ( ੮੭੪)

ਕੇਸ਼ੀਂ (ਕੇਸ਼ਾਂ ਨੂੰ) ਨਾ ਸਤਿ ਮੂੰਡ ਮੁਡਾਈ ਕੇਸੀ,

ਸ: ਮ: ੧ (੧੨) ਰਾਮਕਲੀ (੮੫੨)

ਕਹਾ( ਕਿਉਂ, ਕੀ,) ਕਹਾ ਮਨ ਬਿਖਿਆ ਸਿਉ ਲਪਟਾਹੀ ||

|| ਸਾਰੰਗ ਮ: ੯ (੧੨੩੧)

ਕਹਾਂ ( ਕਿਥੇ) ਬਾਬਾ ਬੋਲਤੇ ਤੇ ਕਹਾ ਗਏ , || ਆਸਾ ਕਬੀਰ ( ੪੮੦)

ਕਹਾਂ ( ਕਹਣਾ) ਕੁਦਰਤ ਕਵਨ ਕਹਾ ਵੀਚਾਰ || || ੧੬ ਜਪੁ (੩ ਅੰਕ)

ਕਾਗਾ (ਸੰਬੋਧਕ) ਉਡਹੁ ਨ ਕਾਗਾ ਕਾਰੇ || || ਗਉੜੀ ਕਬੀਰ : (੩੩੭)

ਕਾਗਾਂ ( ਕਾਵਾਂ ਨੇ ਬਹੁ ਵ: ) ਕਾਗਾ ਕਰੰਗ ਢਢੋਲਿਆ,

|| ੯੧ || ਸ: ਸੇਖ਼ ਫ਼ ( ੧੩੮੨)

ਕੱਚੀ ( ਵਸ਼ੇ: ਇਕ ਵ:) ਕਚੀ ਕੰਧ, ਕਚਾ ਵਿਚ ਰਾਜੁ ॥ ॥ ਸਿਰੀ ਮ: ੧ ( ੨੫)
ਕੱਚੀਂ ( ਕਚਿਆਂ ਨੇ ਬਹੁ ਵ:) ਕਚੀ ਆਖਿ ਵਖਾਣੀ

॥ ੨੪ ॥ ਆਨੰਦ ਮ: ੩ ( ੯੨੦

ਕਾਜ਼ੀ ਅ: –ਤਾ ਤੂ ਮੁਲਾ, ਤਾ ਤੂ ਕਾਜੀ, ਸਿਰੀ: ਮ: ੧ ( ੨੪)
ਕਾਜੀਂ ( ਕਮਾਂ ਦੀ) ਕੀਮਤਿ ਆਪਣੇ ਕਾਜੀ ॥ ਗਉੜੀ ਮ: ੫ ( ੨੦੬)
ਕੋਟਿ (ਕਰੋੜਾ ) ਕੋਟਿ ਸੂਰ ਜਾ ਕੇ ਪਰਗਾਸ ॥ ਭੈਰਉ ਕਬੀਰ : (੧੧੬੨)
ਤਥਾ ( ਕਰੋੜਾ ਭਾਰ) ਕੰਚਨ ਕੇ ਕੋਟਿ ਦਤ ਕਰੀ ॥ ਸਿਰੀ : ਮ: ੧ (੧੭)
ਕੋਟੁ (ਗੜ੍ਹ) ਕੰਚਨ ਕੋਟੁ ਗੀਸਾਲ ॥ ॥ ਸਿਰੀ : ਮ: ੧ (੧੭)
ਕੁੱਤੀ ( ਕੁੱਤੇ ਦੀ) ਕੁਤੇ ਚੰਦਨ ਲਾਈਐ, ਭੀ ਸੋ ਕੁਤੀ ਧਾਤੁ

॥ ਮ: ੧(੧੨)ਮਾਝ (੧੪੩

ਕੁਤੀਂ (ਕੁਤਿੱਆਂ ਨੇ) ਰਤਨ ਵਿਗਾੜਿ ਵਿਗੋਏ ਕੁਤੀ, ॥ ਆਸਾ ਮ: ੧ (੩੬੦)
ਕੰਨ ( ਸ੍ਰਵਣ) ਸੁਨਣਿ ਨ ਰਜੇ ਕੰਨ ॥ ॥ ਮ: ੨ (੧੯) ਮਾਝ (੧੪੭)
ਕੰਨ੍ਹ (ਕਾਹਨ) ਘੜੀਆਂ ਸਭੇ ਗੋਪੀਆ, ਪਹਰ ਕੰਨ ਗੋਪਾਲ

॥ ਸ: ਮ: ੧ (੫) ਆਸਾ(੪੬੫)

ਕੰਨਿ ( ਮੋਢੇ ਉਤੇ) ਫਰੀਦਾ ਕੰਨਿ ਮੁਸਲਾ, ਸੂਫ ਗਲ,

॥ ੫੦ ॥ ਸ: ਸੇਖ਼ ਫ: (੧੩੮੦

ਕਾਨ( ਸ੍ਰਵਣ) ਗੁਰ ਮੰਤ੍ਰੁ ਦੀਓ ਹਰਿ ਕਾਨ ॥ ॥ ਪ੍ਰਭਾਤੀ ਮ: ੪ ( ੧੩੩੫)
ਕਾਨ੍ਹ (ਕ੍ਰਿਸ਼ਨ) ਜਿਉ ਜਸੁ ਦਾ ਘਰਿ ਕਾਨ ॥ ॥ ਸਿਰੀ ਮ: ੧ ਪਹਿਰੇ ( ੭੫)
ਕੀਮਤਿ ਅ: (ਮੁੱਲ) ਗੁਰਮਤਿ ਕੀਮਤਿ ਸਾਰੁ ॥ ॥ ਸਿਰੀ ਮ; ੧ ( ੨੦)
ਕੀ ਮਤਿ ( ਦੀ ਸਿਖਿਆ) ਗੁਰ ਕੀ ਮਤਿ ਤੂ ਲੇਹਿ ਇਆਨੇ

॥ ੧੯ਵੀਂ ਅਸਟ : ਸੁਖ: (੨੮੮)

ਕੀ ਮਿਤਿ (ਦੀ ਮਿਨਤੀ) ਜਾ ਕੀ ਲੀਲਾ, ਕੀ ਮਿਤਿ ਨਾਹਿ ॥

॥ ੧੬ਵੀਂ ਅਸ਼ਟ : ਸੁਖ (੨੮੪)

ਕਾਮਣਿ ( ਇਸਤ੍ਰੀ) ਨਾਨਕ ਕਾਮਣਿ ਸਹਜੇ ਰਾਤੀ,

॥ ਵਡਹੰਸ ਛੰ: ਮ: ੩ ( ੫੬੮)

ਕਾਮਣ ( ਟੂਣੇ) ਕਾਮਣਿਆਰੀ ਕਾਮਣ ਪਾਏ,

ਵਡਹੰਸ ਮ: ੧ ਅਲਾਹਣੀਆਂ(੫੮੨)

ਕਾਲਾ (ਸਿਆਹ) ਬਗਾ ਰਤਾ ਪੀਅਲਾ ਕਾਲਾ,

॥ ਸ: ਮ: ੧ (੪) ਮਾਝ (੧੩੯)

ਕਾਲਾਂ ( ਭੁਖ ਮਰੀ) ਕਾਲਾ ਗੰਢੁ, ਨਦੀਆ ਮੀਹ ਝੋਲਿ ॥

। ਮ: ੧ (੧੨) ਮਾਝ (੧੪੩)

ਖੁਸ (ਖੋਹਣਾ) ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ॥ ਮਾਰੂ ਮ: ੫ (੧੦੨੦)

ਖ਼ੁਸ਼ ਫ਼ਾ: ( ਪ੍ਰਸੰਨਤਾ) ਹਲੇ ਯਾਰਾ ਖੁਸ ਖਬਰੀ ॥

॥ ਤਿਲੰਗ ਨਾਮਦੇਵ: (੭੨੭)

ਖੁਦਾਈ ( ਪਟਵਾਈ) ਗਹਰੀ ਕਰਿ ਕੈ, ਨੀਵ ਖੁਦਾਈ,

ਧਨਾਸਰੀ ਨਾਮਦੇਵ : (੬੯੨)

ਖੁਦਾਈ ( ਰਬ ਦੇ) ਹਮ ਮਸਕੀਨ ਖੁਦਾਈ ਬੰਦੇ, ॥ ਆਸਾ ਕਬੀਰ ( ੪੮੦)

ਖਰ ( ਖੁਰਨਾ, ਬਿਨਸਨਾ) ਓਇ ਅ-ਖਰ ਇਨ ਮਹਿ ਨਾਹਿ

॥ ਬਾਵਨ ਅ : ਕਬੀਰ (੩੪੦)

ਖ਼ਰ ਫ਼: (ਗਧਾ) ਨਾਨਕ ਤੇ ਨਰ ਅਸਲਿ ਖਰ,

॥ ੧੫ ਸ: ਵਾਰਾ ਤੋਂ ਵਧੀਕ ਮ: ੧ ( ੧੪੧੧)

ਖਰਾ ( ਸ਼ੁੱਧ) ਖੋਟੇ ਕਉ ਖਰਾ ਕਹੈ, । ਗਉੜੀ ਅਸ਼ਟ : ਮ: ੧ ( ੨੨੯)

” (ਬਹੁਤਾ) ਸਹੁ ਖਰਾ ਪਿਆਰਾ ॥ ॥ ਸੂਹੀ ਮ: ੧ ( ੭੨੯)

(ਖੜ੍ਹਾ ਖੜਾ) ਅੰਤ ਕੀ ਬਾਰ, ਕੋ ਖਰਾ ਨ ਹੋਸੀ, । ਸੋਰਠ ਮ: ੫ ( ੬੦੯)

ਗਾਉ ( ਗਾਉਣਾ) ਤੂਹੀ ਗਾਉ, ਤੂਹੀ ਸੁਨਿ, ॥ ਗਉੜੀ ਮ: ੫ ( ੨੧੪)

ਗਾਉਂ ( ਪਿੰਡ) ਬਹੁਤ ਪਰਤਾਪੁ ਗਾਉ ਸਉ ਪਾਏ,

॥ ਸਾਰੰਗ ਕਬੀਰ: ( ੧੨੫੧)

ਗਾਊ ( ਗੌਂਦਾ) ਮਾਝ ਬਨਾ ਰਸ ਗਾਊ ਰੇ ॥ ।। ਗਉੜੀ ਕਬੀਰ : ( ੩੩੮)
ਗਾਊ ( ਗਊਆਂ) ਕ੍ਰਿਸ਼ਨ ਚਰਾਵਤ ਗਾਊਰੇ ॥ " " "
ਗਾਇ ( ਗਾ, ਕਿ:) ਹਰਿ ਕੇ ਚਰਣ ਹਿਰਦੈ ਗਾਇ

॥ ਕਾਨੜਾ ਮ: ੫ ( ੧੩੦੦)

ਗਾਇਂ ( ਗਊਹਾਂ) ਬਖਸੀ ਹਿੰਦੂ, ਮੈ ਤੇਰੀ ਗਾਇ ॥ ॥ਭੈਰਉਂ ਨਾਮ : ( ੧੧੩੬)
ਗਾਇ ( ਗਾਂ ਗਊ) ਤੁਝੈ ਕਿਨਿ ਫੁਰਮਾਈ ਗਾਇ ॥

।। ੧੯ ॥ ਸ: ਕਬੀਰ : (੧੩੭੫)

ਗੁਨਹ ਸ਼ਬਦ ਦੇ ਤਿਨਾਂ ਅਖਰਾਂ ਦਾ, ਇਕੋ ਜਿਹਾ ਉਚਾਰ, ਦਾ ਭਾਵ 'ਗੁਨਾਂ' ਵਹੁ ਵ: ਹੈ ।

ਪਰ ਗੁਨਹ ਜਾਂ ਗੁਨਹੀਂ ਸਬਦ ਦੇ 'ਨ' ਅਖਰ ਉਤੇ ਥੋੜਾ ਜ਼ੋਰ ਦਿਤਿਆਂ, ਉਚਾਰ ਦਾ ਭਾਵ 'ਗੁਨਾਹਾਂ' (ਪਾਪ) ਹੁੰਦਾ ਹੈ ।

ਗ਼ੁਬਾਰ (ਘਟੇ ਦਾ ਹਨੇਰਾ) ਮਾਇਆ ਮੋਹ ਅਗਿਆਨ ਗੁਬਾਰੂ ॥



ਮਲਾਰ ਮ: ੩ (੧੨੬੧)

ਗਵਾਰ (ਅਸਭ) ਮਨ ਮੁਖ ਮੋਹੇ ਮੁਘਧ ਗਵਾਰ ॥ " "
ਗੋਰੀ (ਮੁਟਿਆਰ) ਗੋਰੀ ਸੇਤੀ ਤੁਟੈ ਭਤਾਰੁ ॥ ਮ: ੧ (੧੨) ਮਾਝ (੧੪੩)
ਗੋਰੀਂ (.ਕਬਰੀਂ) ਗੋਰੀ ਆਇ ਪਏ ॥ ॥ ੪੬ ॥ ਸ੍ਰ: ਸ਼ੇਖ਼ ਫ਼: (੧੩੮੦)
ਗੋਰ (ਕਬਰ ਇਕ ਵ:) ਜਾ ਕਾ ਬਾਸਾ ਗੋਰ ਮਾਹਿ, ੧੨੭ ॥ਸ੍ਰ: ਕਬੀਰ : (੧੩੭੧)
ਗੋਰਾਂ (ਕਬਰਾਂ) ਗੋਰਾ ਸੇ ਨਿਮਾਣੀਆ, ॥੯੭ ॥ ਸ੍ਰ: ਸ਼ੇਖ਼ ਫ਼: (੧੩੮੩)
ਗ੍ਰਾਹ (ਗੁੜ) ਕੋਊ ਬਿਖਮ ਗਾਰ ਤੋਰੈ ॥ ਆਸਾ ਮ: ੫ (੪੦੮)
ਗਾਰ (ਹੰਕਾਰ) ਮਨ ਮਹਿ ਧਰਤੇ ਗਾਰ ॥ ਦੇਵਗੰਧਾਰੀ
ਗ਼ਾਰ (ਟੋਆ, ਖਾਤਾ) ਸੈਸਾਰ ਗਾਰ ਬਿਕਾਰ ਸਾਗਰ, ਕਾਨੜਾ ਮ: ੫ (੧੩੦੯)
ਗਲ (ਗਰਦਨ) ....ਦਯੀ ਓਸਦੈ ਗਲ ਪਾਇਆ ॥ ਮ: ੪ (੮) ਗਉ: (੩੦੩)
ਗੱਲ (ਬਾਤ, ਚੀਤ) ਓਹ ਗਲ ਫਰੋਸੀ ਕਰੈ ਬਹੁਤੇਰੀ, " " "

ਗਲਾ (ਗਰਦਨ) ਗਲਾ ਬਾਧਿ ਦੁਹਿ ਲੇਇ ਅਹੀਰੁ ॥ ਸਾਰੰਗ ਨਾਮ: (੧੨੫੨)

ਗੱਲਾ (ਟੋਲਾ) ਫਿਟਾ ਵਤੈ ਗਲਾ ॥ ਸ਼ : ਮ: ੧ (੨੬) ਮਾਝ (੧੫੦)

ਗੱਲਾਂ (ਬਾਤ ਚੀਤ) ਸੁਣਿ ਗਲਾ ਆਕਾਸ ਕੀ, ॥੩੨॥ ਜਪੁ (੭ ਅੰਕ)

ਗੱਲ੍ਹਾਂ (ਕਪੋਲ) ਗਲ੍ਹਾ ਪਿਟਨਿ ਸਿਰੁ ਖੋਹੇਨ ॥

ਸ਼: ਵਾਰਾਂ ਤੋਂ ਵ: ਮ: ੧ (੧੪੧੦)

ਗਲੀ (ਵੀਹੀ) ਸਿਰੁ ਧਰਿ ਤਲੀ ਗਲੀ ਮੇਰੀ ਆਉ ॥੨੦॥ " " (੧੪੧੨)

ਗਲੀਂ (ਗਲਾਂ ਵਿਚ) ਇਕਨਾ ਗਲੀ ਜੰਜੀਰੀਆ, (੨੩) ਆਸਾ (੪੮੫)

ਗੱਲੀ (ਗਲਾਂ ਨਾਲ) ਗਲੀ ਕਨੈ ਨ ਪਾਇਆ॥ ਮ: ੩ ॥੧੬॥ਅਨੰਦ (੯੧੯)

ਗਾਵ (ਗਉਣਾ) ਗਾਵਿ ਲੇਹਿ ਤੂ ਗਾਵਨ ਹਾਰੇ॥ ਆਸਾ ਮ: ੫ (੩੯੫)

ਗਾਂਵ (ਨਗਰ) ਬਿਖੈ ਬਿਆਧਿ ਦੇ ਗਾਵ ਮਹਿ ਬਾਸੁ॥ ਰਾਮਕਲੀ ਮ: ੫ (੯੯੪)

ਗਾਵਾ (ਗਉਂਦਾ) ਮਨ ਨਹੀ ਹਰਿ ਹਰਿ ਗਾਵਾ ॥ ਮਾਰੂ ਮ: ੫ (੧੦੦੩)

ਗਾਵਾਂ (ਉਤਮ ਪੁ:) ਤੁਧ ਭਾਵੈ ਤਾ ਗਾਵਾ ਬਾਣੀ, ਗਉੜੀ ਮ: ੫ (੧੮੦)

ਗਾਂਵਾ (ਨਗਰੀ) ਦੇਹੀ ਗਾਵਾ, ਜੀਉ ਧਰ ਮਹਤਉ, ਮਾਰੂ ਕਬੀਰ: (੧੧੦੪)

ਘੋੜੀ (ਇ: ਲਿੰ; ਇਕ ਵ:) ਘੋੜੀ ਤੇਜਣ ਦੇਹ, ਵਡਹੰਸ ਮ: ੪ (੫੭੫)

ਘੋੜੀਂ (ਪੁਲਿੰਗ ਬਹੁ ਵ:) ਲਖੀ ਘੋੜੀ ਪਾਤਸਾਹ ॥

॥ਸ਼: ਮ: ੧ (੨੧) ਮਲਾਰ (੧੨੮੭)

ਚਰ (ਖਾਣਾ) ਉਠ ਬੈਲ ਗਏ ਚਰ ਬੇਲ ॥ ॥ਆਸਾ ਮ: ੪ (੩੬੮)

ਚੁਰ (ਚੜ੍ਹ) ਗਉ ਚਰ, ਸਿੰਘ ਪਾਛੈ ਪਾਵੈ ॥ ॥ਗਉੜੀ ਮ: ੫ (੧੯੮)

ਚਾਰੇ (ਸੰਖਿਆ ਵਾ:) ਚਾਰੇ ਵੇਦ ਮੁਖਾਗਰ-ਪਾਠ ॥ ॥ਬਸੰਤ ਮ: ੧ (੧੧੯੮)

ਗਾਈ ( ਗਾਇਨ ਕੀਤੀ) ਗਾਈ ਸਤਿਗੁਰੂ ਬਾਣੀ ॥

॥ ਆਸਾ ਛੰ: ਮ: ੪ ( ੪੪੨)

ਗਾਈਂ ( ਬਹੁ ਵ:) ਜਿਉ ਗਾਈ ਕਉ ਗੋਇਲੀ, ॥ਗਉੜੀ ਮ: ੧ ( ੨੨੮)

ਗਜ ( ਹਾਥੀ) ਕਈ ਜਨਮ ਗਜ ਮੀਨ ਕੁਰੰਗਾ ॥ ਗਉੜੀ ਮ: ੫ ( ੧੭੬)

ਗਜ਼ ( ੩੬ ਇੰਚ) ਗਜਨਵ, ਗਜਦਸ, ਗਜ ਇਕੀਸ,

|| ਗਉੜੀ ਕਬੀਰ: (੩੩੫)

ਗਨੀ ( ਗਿਨਣਾ) ਕਿਸੁ ਲੇਖੈ ਹਉ ਗਨੀ || ਤਿਲੰਗ ਮ: ੪ ( ੭੨੩)

ਗ਼ਨੀ ( ਧਨਾਢ) ਊਹਾ ਗਨੀ ਵਸਹਿ ਮਾਮੂਰ ||

|| ਗਉੜੀ ਰਵਿਦਾਸ : ( ੩੪੫)

ਗੁਨਹਿ ( ਗੁਨ ਦਾ ਬਹੁ ਵ:) ਗੁਨਹਿ ਹਾਰ ਪਰੋਇ,

|| ਧਨਾਸਰੀ ਛੰ : ਮ: ੧ ( ੬੮੭)

ਗੁਨਹ( ਪਾਪਾਂ, ਬਹੁ ਵ:) ਐਸੇ ਗੁਨਹ ਅਛਾ ਦਿਓ ਪ੍ਰਾਨੀ ||

|| ਆਸਾ ਮ: ੫ ( ੩੭੬)

ਗੁਨਹੀਂ ( ਪਾਪਾਂ ਬਹੁ ਵ: ) ਗੁਨਹੀ ਭਰਿਆ ਮੈ ਫਿਰਾ,

|| ੬੧ਵਾਂ ਸ: ਸ਼ੇਖ਼ : (੧੩੮੧)

ਗਾਂਇ (ਨਗਰੀ) ਅਹੇਰਾ ਪਾਇਓ ਘਰ ਕੈ ਗਾਇ || ਭੈਰਉ ਮ: ੫ ( ੧੧੩੬)

ਚਾਰੇ (ਚਰਾਏ) ਗਊ ਕਉ ਚਾਰੇ ਸਾਰ ਦੂਲ || || ਰਮਕਲੀ ਮ: ੫ (੮੯੮)



ਚਾਰ੍ਹੇ ( ਚੜਾਵੇ) ਘਸਿ ਜਪੇ ਨਾਮੁਲੇ, ਤੁਝਹਿ ਕਉ ਚਾਰ੍ਹੇ ||

|| ਧਨਾਸਰੀ ਰਵਿ : (੬੯੪)

ਚਰੈ ( ਖਾਂਦਾ ਹੈ) ਹਰੀ ਅੰਗੂਰੀ ਗਦਹਾ ਚਰੈ || || ਗਉੜੀ ਕਬੀਰ : (੩੨੬)

ਤਥਾ, (ਸੰ : ਉਤ ਚਰਣ- ਖਾ ਜਾਣਾ ) ਕਾਮ ਕ੍ਰੋਧੁ ਤ੍ਰਿਸਨਾ ਉਚਰੈ ||

ਮ: ੩ (੨੧) ਸਾਰੰਗ ( ੧੨੪੫)

ਚਰ੍ਹੈ (ਚੜ੍ਹੈ) ਫਿਰਿ ਇਆ ਅਉਸਰ ਚਰੈ ਨ ਹਾਥਾ

|| ਬਾਵਨ ਅ: ਮ: ੫ (੨੫੮)

ਚਰ੍ਹਿਓ (ਚੜ੍ਹਿਓ) ਹਾਥਿ ਚਰਿਓ ਹਰਿ ਥੋਕਾ || ਗੂਜਰੀ ਮ: ੫ ( ੪੮੬)

ਚਰ੍ਹੀਐ ( ਚੜ੍ਹੀਐ) ਚਰਨ ਕਮਲ ਜਪ, ਬੋਹਥ ਚਰੀਐ ||

|| ਮਾਰੂ ਸੋਲ : ਮ:੫ ( ੧੦੮੦)

ਚਰ੍ਹਾਈ ( ਚੜ੍ਹਾਈ) ਭਰਮ ਜਰਾਇ ਚਰਾਈ ਬਿਭੂਤਾ,
॥ ਗਉੜੀ ਮ: ੫ (੨੦੮)

ਚਰ੍ਹਾਵੈ ( ਚੜਾਵੈ) ਤਲਕਾ ਬ੍ਰਹਮ ਲੇ, ਗਗਨਿ ਚਰਾਵੈ ॥
॥ ਆਸਾ ਕਬੀਰ ( ੪੭੭)

ਚਰ੍ਹਾਵਉਂ ( ਚੜ੍ਹਾਵਉ ਉਤਮ ਪੁ: ) ਤਨੁ ਮਨੁ ਅਰਪਉ, ਪੂਜ ਚਰਾਵਉ ॥
॥ ਗੂਜਰੀ ਰਵਿ: ( ੫੨੫)

ਚਾੜ੍ਹਸ ( ਚੜ੍ਹਾਏ) ਚਾੜਸਿ ਪਵਨ ਸਿੰਘਾਸਨੁ ਭੀਜੈ ॥
॥ ਰਾਮਕਲੀ ਮ: ੧ ( ੯੦੫)

ਚੋਲਾ ( ਬਸਤ੍ਰ) ਪਿਰ ਰੰਗ ਰਾਤਾ ਸੁ ਸਚਾ ਚੋਲਾ,
॥ ਵਡਹੰਸ ਮ: ੩ ( ੫੮੪)

ਚੋਲ੍ਹਾ ( ਉਤਮ ਭੋਜਨ) ਇਹੁ ਨਾਨਕ ਕੀਨੋ ਚੋਲ੍ਹਾ
॥ ਧਨਾਸਰੀ ਮ: ੫ ( ੬੭੩)

ਤਥਾ – ਨਾਨਕ ਇਹੁ ਹਰਿ ਕਾ ਚੋਲ੍ਹਾ ॥ ॥ ਆਸਾ ਮ: ੫ ( ੪੦੭)

ਚਲਤ (ਚਲਣਾ) ਮਾਰਗ ਚਲਤ, ਸਗਲ ਦੁਖ ਗਏ ॥ ਗਉੜੀ ਮ: ੫ (੨੦੧)

ਚਲੱਤੁ ( ਕੌਤਕ ਇਕ ਵ:) ਗੁਰ ਪ੍ਰਸਾਦੀ ਬੁਝਿਆ ਤ ਚਲਤੁ ਹੋਆ , ਚਲਤ ਨਦਰੀ ਆਇਆ) ॥ ੩੩ ॥ ਆਨੰਦ (੯੨੧) ਰਾਮ: ਮ: ੧

ਚਲੱਤ ( ਬਹੁਤੇ ਕੌਤਕ) ਨਾਨਕ ਚਲਤ ਨ ਜਾਪਨੀ,
(੨) ਗਉੜੀ ਮ: ੫ ( ੩੧੮)

ਨੋਟ: 'ਚਲਤ' ਸ਼ਬਦ ਦਾ ਉਚਾਰ, ਤੁਕ ਦੇ ਅਰਥ ਅਨੁਸਾਰ, ਜੇ ਕੌਤਕ ਹੋਵੇ ਤਾਂ ਚਲੱਤੁ ਜਾ ਚਲਿੱਤ ਕਰਨਾ ਚਾਹੀਦਾ ਹੈ।, ਪਰ ਜੇ ਅਰਥ 'ਚਲਣ' ਬਿਨਸਨ ਆਦਿ ਹੋਵੇ ਤਾਂ ਚਲਤੁ ਜਾਂ ਚਲਤਿ ( ਅੱਧਕ ਰਹਤ) ਹੋਏਗਾ।

ਚੜ੍ਹਾਉ ( ਚੜ੍ਹਾਵਾ) ਸੇਵਕ ਸੇਵਹਿ, ਕਰਮਿ ਚੜਾਉ ॥
ਸ: ਮ: ੧ (੫) ਆਸਾ ( ੪੬੫)

ਚੜ੍ਹਾਊ (ਚੜ੍ਹਣ ਵਾਲਾ) ਭਉ, ਬੇੜਾ, ਜੀਉ ਚੜ੍ਹਾਊ ॥ ॥ ਮਾਰੂ ਮ: ੧ (੯੯੦)

ਚੜ੍ਹਾਉ (ਕਸੌਟੀ) (ਨਦਰਿ ਸਰਾਫ, ਵੰਨੀਸ ਚੜਾਉ ॥

॥ ਰਾਮਕਲੀ ਮ: ੧ ( ੯੩੨) ਕਸੌਟੀ

ਚੜ੍ਹਾਇਆ, ਨਦਰਿ ਸਰਾਫ ਵੰਨੀਸ ਚੜਾਇਆ ॥

॥ ਮਾਰੂ ਸੋਲ : ਮ: ੫ ( ੧੦੭੪)

ਚਿੜਾਇਆ ( ਖਿਝਾਇਆ) ਦੁਸਟ ਦੈਤ ਚਿੜਾਇਆ ॥

॥ ਭੈਰਉ ਮ: ੩ ( ੧੧੩੩)

ਜਾਈ ( ਜਾਂਦੇ) ਭੀ ਗੁਰ ਦੇਖਣ ਜਾਈ ॥ ॥ ਸੂਹੀ ਮ: ੪ ਅਸ: ( ੭੫੭)

ਜਾਈਂ ( ਥਾਈਂ) ਸੰਤਨ ਕਉ ਅਨਦੁ ਸਗਲ ਹੀ ਜਾਈ ॥

॥ ਧਨਾਸਰੀ ਮ: ੫ ( ੬੭੯)

ਜਹ ( ਜਿਥੇ, ਕਿ : ਵ:) ਰੇ ਮਨ, ਬਿਨੁ ਹਰਿ ਜਹ ਰਚਹੁ,

। ੯ । ਬਾਵਨ ਅ: ਮ: ੫ ( ੨੫੨)

ਜਿਹ (ਜਿਸ, ਪੜ:) ਨਾਨਕ ਜਿਹ ਮਨਿ ਸੋਇ ॥ । ੭ । ਸ: ਬਾਵਨ ਮ:੫ (੨੫੧)

ਜ਼ਹਿਰ ( ਵਿਅਹੁ) ਲਾਹੌਰ ਸਹਰੁ, ਜਹਰੁ ਕਹਰੁ ਸਵਾ ਪਹਰੁ ॥

। ੨੭ । ਸ:ਵਾਂਰਾ ਮ: ੧ ( ੧੪੧੨)

ਜ਼ਾਹਿਰ ਅ: ( ਪ੍ਰਤੱਖ) ਸੰਤ ਸਹਾਈ ਨਾਨਕਾ, ਵਰਤੈ ਸਭ ਜਾਹਰ ॥

॥ ਸ: ਮ: ੫ (੨੭) ਗਉੜੀ ( ੩੧੫)

ਜਾਹਰਨਵੀ ( ਸੰ: ਜਾਹਰਨਵੀ, ਗੰਗਾ) ਜਾਹਰਨਵੀ ਤਪੈ ਭਾਗੀਰਥਿ ਆਣੀ,

ਮਲਾਰ ਮ: ੪ ( ੧੨੬੩)

ਜਾਚੈ ( ਮੰਗਦੈ) ਨਾਨਕੁ ਜਾਚੈ, ਸੰਤ ਰੇਣਾਰੁ ॥ । ਧਨਾਸਰੀ ਮ: ੫ ( ੬੭੭)

ਜਾਂ ਚੈ ( ਜਿਸ ਦੈ) ਜਾ,ਚੈ ਘਰਿ ਕੁਲਾਲ ਬ੍ਰਹਮਾ,

। ਮਲਾਰ ਨਾਮਦੇਵ : (੧੨੯੨)

ਜਨ ( ਦਾਸ ਭਗਤ) ਕਹੁ ਕਬੀਰ, ਜਨ ਭਏ ਖਾਲਸੇ, ।ਸੋਰਠ ਕਬੀਰ :(੬੫੪)

ਤਥਾ –ਨਾਨਕ ਬਗੋਇਦ ਜਨ ਤੁਰਾ, । ਤਿਲੰਗ ਮ: ੧ ( ੭੨੧)

ਜ਼ਨ ਫ਼: ( ਇਸਤ੍ਰੀ) ਜਨ ਪਿਸਰ ਪਦਰ ਬਿਰਾਦਰਾ । ” ” ”

ਤਥਾ- ਮਾਤ ਪਿਤਾ ਸੁਤ ਬੰਧ ਜਨ, ਤਿਲੰਗ ਮ: ੯ ( ੭੨੬)

ਜਿਨ੍ਹਾਂ ( ਪੜਨਾਂਵ) ਜਿਨਾਂ ਭਉ, ਤਿਨ ਨਾਹਿ ਭਉ,

। ਸ: ਮ: ੨ ਸੂਹੀ ( ੭੮੮)

ਜਿੱਨਾਂ (ਭੂਤਾਂ) ਜਿੱਨਾਂ ਦਾ ਅਉਤਾਰ ॥

॥ ਸ: ਮ: ੧ ੨੦ ਬਿਹਾਗਾੜਾ( ੫੫੬)

ਤਥਾ- ਜੋਰੁ ਜਿੰਨਾ ਦਾ ਸਿਕਦਾਰ ॥ ॥ " " "

ਜਰ ਸੰ: (ਬੁਢੇਪਾ) ਜਰੁ ਮਲ ਬੈਠੀਆ ॥ । । ਜੇਤਸਰੀ ਛੰ ਮ: ੫ ( ੭੦੫)

ਜ਼ਰ ਫ: ( ਸੋਨਾ) ਪਰੰਦਏ ਨ ਗਿਰਾਹ ਜਰ ॥

। ਸ: ਮ; ੧ (੧੩) ਮਾਝ ( ੧੪੪)

ਜੋਰ ( ਜੋੜ ) ਰੇ ਮਨ ਮੇਰੇ, ਤੂੰ ਹਰਿ ਸਿਉ ਜੋਰੁ ॥ ॥ ਗਉੜੀ ਮ: ੫ (੨੩੯)

ਜ਼ੋਰ ਫਾ: ( ਬਲ) ਆਖਣ ਜੋਰੁ, ਚੁਪੈ ਨਹ ਜੋਰੁ ॥ ।੩੩। ਜਪੁ ( ੭ ਅੰਕ)

ਡੱਡਾ ( ਪੰਜਾਬੀ ਲਿਪੀ ਦਾ ਅਠਾਰਵਾਂ ਅਖਰ) ਡਡਾ ਡੇਰਾ ਇਹ ਨਹੀ,

॥ ਬਾਵਨ ਅਖਰੀ ਮ: ੫ ( ੨੫੬)

ਡੱਡਾਂ ( ਬਹੁ ਵ: ਡਡਦਾ) ਬਗੁ ਡਡਾ ਭਾਲਨ ਜਾਵੈ ॥

॥ ਮ: ੫(੭)ਰਾਮਕਾਲੀ (੯੬੦)

ਡੰਡਾ ( ਸੋਟਾ) ਕੁਆਰੀ ਕਾਇਆ, ਜੁਗਤਿ; ਡੰਡਾ, ਪਰਤੀਤਿ ॥

॥ ੨੮ ॥ ਜਪੁ ( ੬ ਅੰਕ)

ਜਾਤ ( ਜਾਂਦੀ) ਬਹਤੀ ਜਾਤ, ਕਦੇ ਦ੍ਰਿਸਟ ਨ ਧਾਰਤ॥

॥ ਸੂਹੀ ਮ: ੫ (੭੪੩)

ਜ਼ਾਤ ਅ: ( ਨਸਲ) ਹਮਰੀ ਜਾਤਿ ਪਾਤਿ , ਗੁਰੁ ਸਤਿ ਗੁਰੁ,

॥ ਸੂਹੀ ਮ: ੪ ( ੭੩੧)

ਜਾਤੀ( ਯਾਤ੍ਰੀ) ਜਉ ਤੁਮ ਤੀਰਥ, ਤਉ ਹਮ ਜਾਤੀ ॥

॥ ਸੋਰਠ ਰਵਿਦਾਸ ( ੬੫੮)

ਜਾਣੀ (ਜਾਣੀ) ਗੁਰਮੁਖਿ ਆਖੀ, ਗੁਰਮੁਖਿ ਜਾਣੀ,

॥ ਸ: ਮ: ੨ (੧੬) ਸਾਰੰਗ ( ੧੨੪)

ਜਾਤੀ ਅ: ( ਨਸਲ) ਜਾਤੀ ਦੈ ਕਿਆ ਹਥ, (੧੦) ਮਾਝ (੧੪੨)

ਤੂ ਫਾ: ( ਤੂੰ) ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥ ਆਸਾ ਮ: ੧ ( ਅੰਕ ੯)

ਤੂੰ ( ਮਧਮ ਪੁਰਖ) ਤੂੰ ਕਰਤਾ ਸਚਿਆਰ ਮੈਂਡਾ ਸਾਈ,

॥ ਆਸਾ ਮ: ੪ ( ਅੰਕ ੧੧)

ਤਹ ( ਤਿਸ ਥਾਂ, ਕਿ : ਵ: ) ਜਹ ਦੇਖਾ, ਤਹ ਏਕੁ ਤੂੰ, ॥ ਸਿਰੀ ਮ: ੧ (੫੫)

ਤਿਹ ( ਤਿਸ, ਪੜ:) ਨਾਨਕ ਤਿਹ ਸਰਨੀ ਪਰਉ,

॥ ਬਾਵਨ ਅ: ਮ: ੫ ( ੨੫੧)

ਤਾੱਕੀ ( ਤੱਕੀ) ਤਾਕੀ ਸਰਨਿ ਸਾਧੂਆ, ਦੂਤ ਸੰਗ ਨਿਵਾਰ ॥

॥ ਕਾਨੜਾ ਮ; ੫ ( ੧੩੦੭)

ਤਾਂ ਕੀ ( ਉਨ੍ਹਾਂ ਦੀ) ਤਾ, ਕੀ ਸਰਨਿ ਪਰਿਓ ਨਾਨਕ ਦਾਸ,



॥ ਬਿਲਾਵਲ ਮ: ੫ ( ੮੨੩)

ਥਾਪਿ ਉਥਾਪੇ – ਆਪੇ ਥਾਪਿ, ਉਥਾਪੈ ਆਪੇ,

॥ ਮ: ੧ ੨ ਸਾਰੰਗ ( ੧੨੩੮)

ਥਾਪਿਓ ਥਾਪਨ –ਥਾਪਿਓ ਥਾਪਨ ਹਾਰੈ ॥ ॥ ਸਾਰੰਗ ਮ: ੫ (੧੨੧੪)

ਦੇਖਾ ( ਦੇਖਿਆ) ਜਬ ਦੇਖਾ, ਨਹੀ ਦੂਰਿ ॥

॥ ੩੦ ॥ ਓਅੰਕਾਰ ਮ: ੧ ( ੯੩੩)

ਦੇਖਾਂ ( ਉਤਮ ਪੁ: ) ਸਾਜਨ ਦੇਖਾ, ਤਾ ਗਲਿ ਮਿਲਾ ॥ ਮਾਰੂ ॥ ਮ: ੧ ( ੧੦੧੦)

ਦੀਬਾਣੁ ( ਦਰਬਾਰ) ਸਚੁ ਸਭਾ ਦੀਬਾਣ, ਮ: ੧ ( ੯) ਸਾਰੰਗ (੧੨੪੧)

ਦੀ ਬਾਣ ( ਰੀਤ, ਸੁਭਾ) ਇਕ ਲਾਏ ਦੀ ਬਾਣੁ ॥ ।੩੦। ਜਪੁ ( ਅੰਕ ੭)

ਦਰਬਾਰ ( ਸਾਹੀ ਸਭਾ) ਹਰਿ ਕਾ ਦਾਸੁ, ਸਾਚਾ ਦਰਬਾਰਿ ॥

॥ ਭੈਰਉ ਮ:੫ (੧੧੫੨)

ਦਰਬਾਰ ( ਦਰ ਬਦਰ) ਭਉਕਤ ਫਿਰੈ ਦਰ ਬਾਰੁ ॥ ਭੈਰਉ ਮ: ੩ ( ੧੧੩੨)

ਦੇਵੀ ( ਇਕ ਵ: ਇਸਤ੍ਰੀ ਲਿੰ:) ਗਾਵਹਿ ਈਸਰੁ ਬ੍ਰਹਮਾ ਦੇਵੀ,

। ੨੭। ਜਪੁ ( ਅੰਕ ੬)

ਦੇਵੀਂ ( ਬਹੁ ਵ: ਪੁਲਿੰਗ) ਜਿਤਨੇ ਤੀਰਥ ਦੇਵੀ ਥਾਪੇ,

। ਮਲਾਰ ਮ: ੪ ( ੧੨੬੩)

ਧਨ (ਇਸਤ੍ਰੀ) ਧਨ ਪਿਰੁ ਇਹ ਨ ਆਖੀਅਨਿ,

। ਸ: ਮ: ੩ ( ੯) ਸੂਹੀ ( ੭੮੮)

ਧਨੁ (ਦੌਲਤ)   ਧਨੁ ਚਿਤਵੈ, ਧਨੁ ਸੰਚਵੈ ਵਣਜਾਰਿਆ ਮਿਤ੍ਰਾ,

॥ ਸਿਰੀ: ਮ: ੪ ( ੭੬)

ਧੰਨੁ ( ਧੰਨਤਾ) ਧਨੁ ਧੰਨੁ ਸਤਿ ਸੰਗਤਿ,        ॥ ਗੂਜਰੀ ਮ: ੪ ( ੧੦ ਅੰਕ)

ਨਾਉ ( ਬੇੜੀ) ਗੁਰੁ ਤਾਰੇ ਹਰਿ ਨਾਉ      ॥ ਸਿਰੀ ਮ: ੧ ( ਅਸਟ : ( ੬੩)

ਨਾਉਂ ( ਨਾਮ) ਅੰਮ੍ਰਿਤ ਵੇਲਾ, ਸਚੁ ਨਾਉ,          । ੪ । ਜਪੁ ( ਅੰਕ ੨)

ਨ੍ਹਾਉ ( ਇਸ਼ਨਾਨ) ਅੰਤਰਿ ਗਤਿ ਤੀਰਥ, ਮਲਿ ਨਾਉ ॥ ॥ ੨੧ । ਜਪੁ (ਅੰਕ ੪

ਨਾਉ ( ਨਿਆਉਂ) ਨਾਉ ਕਰਤਾ ਕਾਦਰ ਕਰੇ,   (੧) ਵਾਰ ਸਤੈ ਡੂਮ (੯੬੬)

ਨਾਇਂ ( ਨਾਮ) ਸਾਚਾ ਸਾਹਿਬ ਸਾਚੁ ਨਾਇ,          । ੪ । ਜਪੁ (ਅੰਕ ੨)

ਨ੍ਹਾਇ ( ਇਸ਼ਨਾਨ) ਵਿਣ ਭਾਣੇ ਕਿ ਨਾਇ ਕਰੀ ॥ । ੬ । ਜਪੁ ( ੨ ਅੰਕ)

ਨਾਈ ( ਜਾਤ) ਸੈਨ ਨਾਈ ਬੁਤ ਕਾਰੀਆ,           ਆਸਾ ਧੰਨਾ ( ੪੮੭)

ਨਾਈ (ਨਿਵਾਕੇ) ਤੁਰਕ ਮੂਏ ਸਿਰ ਨਾਈ ॥     ॥ ਸੋਰਠ ਕਬੀਰ : ( ੬੫੪)

ਨ੍ਹਾਈ ( ਨਹਾਉਣਾ) ਲਉਕੀ ਅਠ ਸਠ ਤੀਰਥ ਨਾਈ

॥ ਸੋਰਠ ਕਬੀਰ : ( ੬੫੬)

ਨਾਈਂ (ਨ੍ਹਾਮਨਾ) ਵਾਹ ਵਾਹ ਸਚੇ ਪਾਤਸਾਹ ਤੂ ਸਚੀ ਨਾਈ"

ਅਕਲੀ ਵਾਰ ਮ: ੩ (੯੪੭)

ਤਥਾ –ਵਡਾ ਸਾਹਬਿ, ਵਡੀ ਨਾਈ           । ੨੧ । ਜਪੁ ( ਅੰਕ ੫)

"   ( ਨਾਮ ਵਿਚ) ਜੂਠਿ ਨ ਅੰਨੀ, ਜੂਠਿ ਨ ਨਾਈ

॥ ਸ: ਮ: ੧ (੭) ਸਾਰੰਗ ( ੧੨੪੦)

ਨਾਂਇਆ (ਨਾਮ) ਸਚੇ ਮੇਰੇ ਸਾਹਿਬਾ, ਸਚੇ ਸਚ ਨਾਇਆ ॥

॥ ( ੨) ਗਉੜੀ ਮ: ੪ (੩੦੧)

ਤਥਾ- ਭਗਤ ਟੇਕ, ਹਰਿ ਨਾਇਆ, ॥ ਆਸਾ ਮ: ੫ ( ੪੦੨)

ਨ੍ਹਾਇਆ ( ਅਸ਼ਨਾਨਕੀਤਾ) ਹਰਿ ਤੀਰਥਿ ਨਾਇਆ (੨੬) ਸੋਰਠ ( ੬੫੨)

ਨਾਹ ( ਪਤੀ) ਸੁਣ ਨਾਹ ਪ੍ਰਭੂ ਜੀਉ, ॥ ਗਉੜੀ ਛੰ: ਮ: ੧ ( ੨੪੩)

ਤਥਾ- ਧਨ, ਨਾਹ ਬਾਝਹੁ ਰਹਿਨ ਸਾਕੈ, ॥ " " "

ਨਾਹਿੰ ( ਨਹੀਂ) ਸਖੀ, ਮੋਹਿ ਨਾਹਿ ਇਨ ਸਿਉ ਤਾਤ ॥

॥ ਕਾਨੜਾ ਮ: ੫ ( ੧੩੦੬)

ਨਾਹਿਨਿ ( ਨਹੀਂ) ਨਿਕਸਤ ਨਾਹਿਨਿ ਮੀਤ ॥

। ੩੭ । ਸ: ਮ: ੯ ( ੧੪੨੯)

ਨਾਹਨ ( ਨਹੀਂ) ਨਾਹਨ ਗੁਨੁ, ਨਾਹਨਿ ਕਛੁ ਬਿਦਿਆ,

॥ ਰਾਮਕਲੀ ਮ: ੯ (੯੦੨)

ਨਾਗ ( ਸੱਪ) ਕੇਤੇ ਨਾਗ ਕੁਲੀ ਮਹਿ ਆਏ, ॥ ਗਉੜੀ ਮ: ੧ ( ੧੫੬)

ਨਾਂਗ ( ਨੰਗਾ) ਨਾਗੋ ਆਇਓ, ਨਾਗ ਸਿਧਾਸੀ,

॥ ਗਉੜੀ ਮ: ੫ ( ੨੦੬)

ਨਾਗਹ ( ਅਹਿਨਿਸ ਏਕੁ, ਅਗਿਆਨ ਸੁ ਨਾਗਾ,

ਤੁ: ॥ ਸਿਰੀ : ਬੇਣੀ : ( ੯੩)

ਨਾਂਗਾ ( ਨੰਗਾ) ਬਾਹੁੜਿ ਜਾਸੀ ਨਾਗਾ ॥ ॥ ਸਿਰੀ ਪਹਰੇ ਮ: ੧ ( ੭੪)

ਨਾਗਾਂ ( ਸੱਪਾਂ) ਨਾਗਾਂ ਮਿਰਗਾਂ ਮਛੀਆ,

॥ ਸ: ਮ: ੧ (੨) ਮਲਾਰ ( ੧੨੭੯)

ਨਾਂਗੀ ( ਨੰਗੀ) ਪ੍ਰਣਵਤ ਨਾਨਕ ਨਾਗੀ ਦਾਝੈ, । ਗਉੜੀ ਮ: ੧ ( ੧੫੬)

ਨਾਗੀਂ ( ਸੱਪਾਂ ਨੂੰ) ਨਾਗੀ ਲਗੈ ਜਾਇ ॥ । ਸ: ਮ: ੨ (੨੨) ਮਾਝ (੧੪੯)

ਨਾਤੀ ( ਪੜੋਤਾ( ਇਕ ਲਖ ਪੂਤ, ਸਵਾਲਖ ਨਾਤੀ

॥ ਆਸਾ ਕਬੀਰ (੪੯੧)

ਨ੍ਹਾਤੀ ( ਨਹਾਈ ਹੋ: ) ਨਾਤੀ ਧੋਤੀ ਸੰਬਹੀ, ।। ੩੩ ।। ਸ: ਸ਼ੇਖ ਫ਼ ( ੧੩੭੯)

ਨ੍ਹਾਤੈ ( ਨਹਾਇਆ) ਨਾਤੈ ਪੂਜਾ ਨਾਵਣ ਸਦਾ ॥ ਮ: ੧ ( ੨੬) (੧੫੦)

ਤਥਾ ਜਿਤੁ ਨਾਤੈ, ਕਊਆ ਹੰਸ ਹੋਹੈ ॥ ॥ ਗੂਜਰੀ ਮ; ੪ ( ੪੯੩)

ਨਦਰੀ ( ਨਦਰ ਕਰਤਾ, ਕਰਤਾਰ) ਨਾਨਕ ਨਦਰੀ ਕਰਮੀ ਦਾਤਿ ॥

॥ ੨੪ ॥ ਜਪੁ (ਅੰਕ ੫)

ਤਥਾ – ਨਦਰੀ ਕਰਮਿ, ਪਵੈ ਨੀਸਾਣੁ ॥ ॥ ੩੪ ॥ ਜਪੁ ( ੭ ਅੰਕ)

ਨਦਰੀਂ ( ਨਦਰ ਨਾਲ) ਨਦਰੀ ਮੋਖ ਦੁਆਰ ॥ । ੪ । ਜਪੁ ( ਅੰਕ ੨)

ਨਦਰੀਂ ( ਨਦਰ ਨਾਲ) ਨਾਨਕ, ਨਦਰੀ ਪਾਈਐ, । ੩੨ । ਜਪੁ ( ਅੰਕ ੭)

ਤਥਾ– ਨਦਰੀ ਸਤਿਗੁਰ ਸੇਵੀਐ, ਨਦਰੀ ਸੇਵਾ ਹੋਇ ॥।

॥ ਵਡਹੰਸ ਮ: ੩ ( ੫੫੮)

ਨਾਨਾ ( ਕਈ ਪ੍ਰਕਾਰ ਦੇ ਭਾਂਤ ਭਾਤੇ) ਨਾਨਾ ਰੂਪ ਨਾਨਾ ਜਾਕੇ ਰੰਗ ॥

॥ ੧੬ਵੀਂ ਅਸਟਪਦੀ ਸੁਖਮਨੀ ਸਾਹਿਬ : (੨੮੪)

ਤਥਾ– ਨਾਨਾ ਰੂਪ ਧਰੇ ਬਹੁ ਰੰਗੀ, ॥ ਬਿਹਾਗੜਾ ਮ: ੯ ( ੫੩੭)

ਨੰਨ੍ਹਾਂ ( ਛੋਟਾ) ਨੀਚਹੁ ਨੀਚੁ, ਨੀਚੁ ਅਤਿ ਨਾਨ੍ਹਾ,

॥ ਦੇਵਗੰਧਾਰੀ ਮ: ੫ ( ੫੨੯)

ਤਥਾ – ਨਾਨ੍ਹਾ ਹੋਇ ਸੁ ਜਾਇ ॥ ॥ ਮ: ੩ ( ਗੂਜਰੀ ੪ ( ੫੦੯)

ਨ ਨਾਮੁ ( ਨਾਮੁ ਨਹੀਂ) ਬਿਨੁ ਹਰਿ ਜਾਚੇ, ਭਗਤਿ ਨ ਨਾਮੁ।

॥ ਗਉੜੀ ਮ: ੧(੨੨੬)

ਨਿਨਾਮ (ਬਦਨਾਮ) ਸਾਕਤ ਬੇਸੁਆ ਪੂਤ ਨਿਨਾਮ ॥

॥ ਗਉੜੀ ਮ: ੫ ( ੨੩੯)

ਨਿਨਾਉਂ " ਜਿਉਂ ਬੇਸੁਆ ਪੁਤੁ ਨਿਨਾਉ ॥ । ਸਿਰੀ ਮ: ੪ ( ੮੨)

ਨਾਵ ( ਬੇੜੀ) ਨਾਵ ਰੂਪ ਭਇਓ ਸਾਧ ਸੰਗੁ, ॥ ਜੈਤਸਰੀ ਮ: ੫ ( ੭੦੧)

ਨਾਂਵ ( ਨਾਮ) ਅਸੰਖ ਨਾਵ, ਅਸੰਖ ਥਾਵ, ॥ ੧੯ ॥ ਜਪੁ ( ਅੰਕ ੪)

ਨਾਵ ( ਬੇੜੀ) ਸਤਿਗੁਰੁ ਬੋਹਿਥੁ ਹਰਿ ਨਾਵ ਹੈ, । ਸਿਰੀ : ਮ: ੪ ( ੪੦)

ਨਾਂਵ ( ਨਾਮ) ਜੀਅ ਜਾਤ ਰੰਗਾ ਕੇ ਨਾਵ ॥ ।੧੬। ਜਪੁ ( ਅੰਕ ੩)

ਨਾਵਾਂ ( ਨਾਮਾਂ) ਨਾਵਾ ਕੇਵਡ ਨਾਉ ॥ । ਸਿਰੀ ਮ: ੧ ( ੫੩)

ਨ੍ਹਾਵਾਂ ( ਇਸ਼ਨਾਨ ਕਰਾਂ ) ਤੀਰਥ ਨਾਵਾਂ ਜੇ ਤਿਸੁ ਭਾਵਾ,

॥ ੬ ॥ ਜਪੁ ( ਅੰਕ ੨ )

ਤਥਾ–ਤੁਧੁ ਭਾਵਾ, ਸਰਿ ਨਾਵਾ ॥ ।੧੫। ਤੁਖਾਰੀ ਛੰ ਮ: ੧ ( ੧੧੦੯)

ਨਾਵੈ ( ਨਾਂਮ) ਬਿਨੁ ਨਾਵੈ ਨਾਹੀ ਕੋ ਥਾਉ ॥ ।੧੯। ਜਪੁ ( ਅੰਕ ੪)

ਤਥਾ– ਨਾਨਕ ਨਾਵੈ ਬਾਝੁ ਸਨਾਤਿ ॥ ॥ ਆਸਾ ਮ: ੧ ( ਅੰਕ ੧੦)

ਨ੍ਹਾਵੈ ( ਇਸ਼ਨਾਨ ਕਰੈ) ਮਨੁ ਨਾਵੈ ਮੈਲੁ ਚੁਕਾਵਣਿਆ ॥

॥ ਮਾਝ ਮ: ੩੩ ( ੧੧੩)

ਤਥਾ– ਬ੍ਰਹਮਣ ਨਾਵੈ, ਜੀਅ ਘਾਇ ॥ ॥ ਧਨਾਸਰੀ ਮ: ੧ ( ੬੬੨)

ਨਾਂਵਹੁ ( ਨਾਮ ਤੋਂ) ਨਾਨਕ, ਨਾਵਹੁ ਗਤਿ ਮਿਤਿ ਪਾਈ,

॥ ਸੋਰਠ ਮ: ੩ ( ੬੦੦)

ਤਥਾ – ਸਭ ਨਾਵਹੁ ਉਪਜੈ, ਨਾਵਹੁ ਛੀਜੈ, ॥ ॥ ਮਾਰੂ ਮ: ੩ ( ੧੦੬੪)

ਨ੍ਹਾਵਹੁ ( ਇਸਨਾਨ ਕਰਹੁ) ਬਾਹਰਿ ਨਾਵਹੁ ਕਾਹੀ ਜੀਉ ॥

॥ ਸੋਰਠ ਮ: ੧ ( ੫੯੮)

ਤਥਾ ਨਾਵਹੁ ਧੋਵਹੁ ਤਿਲਕ ਚੜ੍ਹਾਵਹੁ, ॥ ਰਾਮਕਲੀ ਮ: ੧ ( ੯੦੩)

ਨਿਵਾਜ਼ਹ ਫਾ: ( ਥਾਪਿਆ) ਅਪਨੈ ਗੁਰਦੇਵ ਨਿਵਾਜਾ ॥

॥ ਰਾਮਕਲੀ ਮ: ੫ ( ੮੯੨)

ਤਥਾ –ਧ੍ਰੂ ਪ੍ਰਹਿਲਾਦ ਨਿਵਾਜਾ ॥ ॥ ਬਿਲਾਵਲ ਕਬੀਰ ( ੮੫੬)

ਨਿਵਾਜ਼ਾਂ (ਨਿਮਾਜ਼ਾ) ਨ੍ਹਾਇ ਨਿਵਾਜਾ, ਨਾਤੈ ਪੂਜਾ ॥

॥ ਮ: ੧ (੨੬) ਮਾਝ ( ੧੫੦)

ਤਥਾ– ਪੰਜ ਨਿਵਾਜਾ, ਵਖਤ ਪੰਜ, ॥ ਮ; ੧ (੭) ਮਾਝ ( ੧੪੧)

ਪਾਇ ( ਪੈਂਦੀ) ਕਚ ਪਕਾਈ ਓਥੈ ਪਾਇ ॥ ।੩੪। ਜਪੁ ( ਅੰਕ ੭)

ਤਥਾ– ਆਗੈ ਠਉਰ ਨ ਪਾਇ ॥ । ਸਿਰੀ ਮ: ੩ (੨੮)

ਪਾਇੰ ( ਪੈਰੀਂ) ਤਿਸੁ ਕੈ ਪਾਇ ਲਗਾ ॥ । ਬਾਰਹ ਮ: ਮਾਝ ਮ: ੫ ( ੧੩੩)
ਤਥਾ - ਪਾਇ ਪਰਉਂ ਗੁਰ ਕੈ ਬਲਿਹਾਰੈ, । ਸੋਰਠ ਮ: ੧ ( ੫੯੬)
ਪਾਈ ( ਪਨ ਘੜੀ) ਮੁਹਲਤਿ ਪੁਨੀ, ਪਾਈ ਭਰੀ, ਵਡਹੰਸ ਮ: ੧ ( ੫੭੮)
ਪਾਈ (ਮਿਲੀ) -ਤਉ ਕਾਮਣਿ ਪਿਆਰੇ ਨਵ ਨਿਧ ਪਾਈ॥ਸੂਹੀ ਮ: ੧ ( ੭੫੦)
ਪਾਈਂ ( ਪੈਰੀਂ) ਸਭ ਉਠ ਲਾਗੀ ਪਾਈ ॥ ॥ ਸੋਰਠ ਮ: ੫ ( ੬੨੨)
ਤਥਾ- ਪਾਈ ਜੋਰਿ, ਬਾਤ ਇਕ ਕੀਨੀ, ॥ ਆਸਾ ਕਬੀਰ ਜੀ ( ੪੮੪)
ਪਹਿਲਾ ( ਸੰਖਿਆ ਵਾ : ਇਕ ਵ: ) ਪਹਿਲਾ ਪਹਰੁ ਧੰਧੈ ਗਇਆ,

॥ ਸਿਰੀ ਮ: ੫ ( ੪੩)

ਤਥਾ- ਪਹਿਲਾ ਸਚੁ, ਹਲਾਲ ਦੁਇ : ਮ: (੭) ਮਾਝ ( ੧੪੧)
ਪਹਿਲਾਂ ( ਕਿਰਿਆ ਵ:) ਪਹਿਲਾ, ਪਾਣੀ ਜੀਉ ਹੈ,

॥ ਸ: ਮ: ੧ (੧੮) (੪੭੨)

ਤਥਾ- ਜਾ ਪਹਿਲਾ ਕੰਤੁ ਮਨਾਇ ॥ ॥ ਸੂਹੀ ਮ: ੩ ( ੭੮੮)
ਪੂਜੀ ) ਪੂਜਾ ਕੀਤੀ) ਗਾਡਰ ਲੇ , ਕਾਮਧੇਨ ਕਰਿ ਪੂਜੀ ॥

॥ ਗਉੜੀ ਮ: ੫ ( ੧੯੮)

ਪੂੰਜੀ ( ਸਰਮਾਇਆ) ਪਵਨੁ ਪੂਜੀ ਪਰਗਾਸਿਓ ॥

॥ ਗਉੜੀ ਕਬੀਰ ਜੀ ( ੩੩੩)

ਤਥਾ -ਹਰਿ ਪੂਜੀ ਹਰਿ ਪੂਜੀ ਚਾਹੀ, ॥ ਆਸਾ ਛੰ : ਮ: ੪ ( ੪੪੨)
ਪੁਤਰੀ (ਪੁਤਲੀ) ਕਾਠ ਦੀ ਪੁਤਰੀ, ਕਹਾ ਕਰੈ ਬਪੁਰੀ,

॥ ਗਉੜੀ ਮ: ੫ (੨੦੬)

ਤਥਾ - ਇਸ ਮਾਟੀ ਕੀ ਪੁਤਰੀ ਜੋਗੀ, ॥ ਗਉੜੀ ਕਬੀਰ : (੩੩੬)
ਪੁੱਤ੍ਰੀ ( ਪੁੱਤਰੀ ਧੀ) ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥

॥ ਗਉੜੀ ਕਬੀਰ ( ੩੨੯)

ਤਥਾ- ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ॥ ਆਸਾ ਛੰ ਮ: ੧ ( ੪੩੭)

ਪੁਤ੍ਰੀਂ ( ਪੁਤ੍ਰਾਂ ਨੇ ਬਹੁ ਵ:) ਪੁਤ੍ਰੀ ਕਉਲੁ ਨ ਪਾਲਿਓ,

।੨ ।ਵਾਰ ਸੱਤੇ ਡੂਮ ( ੯੬੭)

ਪੁੰਨੀ (ਪੂਰੀ ਹੋਈ) ਇਛ ਪੁਨੀ ਪੂਰੇ ਗੁਰ ਮਿਲੇ ॥ ॥ ਗਉੜੀ ਮ: ੫ ( ੧੯੧)

ਤਥਾ – ਮਿਟਿ ਗਈ ਚਿੰਤ, ਪੁਨੀ ਮਨ ਆਸਾ ॥ ॥ " "

ਪੁੰਨੀ ( ਦਾਤਾ) ਪੁੰਨੀ ਪਾਪੀ, ਆਖਣੁ ਨਾਹਿ ॥ ॥੨੦ ਜਪੁ ( ਅੰਕ ੪)

ਪੁੰਨੀਂ ( ਪੁਨਾਂ ਨਾਲ) ਪਾਈਐ, ਵਡ ਪੁਨੀ, ਮੇਰੇ ਮਨਾ ॥

॥ ਆਸਾਾਵਰੀ ਮ: ੫ ( ੪੦੯)

ਪੜ ( ਪੜ੍ਹਾਈ ਕਰਨਾ) ਪੜਅਵਗੁਣ, ਗੁਣ ਵੀਸਰਿਆ ॥

॥ ਆਸਾ ਮ: ੩ ਪਟੀ ( ੪੩੪)

ਤਥਾ- ਦਿਸੰਤਰੁ ਭਵੈ, ਪਾਠ ਪੜ ਥਾਕਾ, ॥ ਮਾਰੂ ਮ: ੧ ( ੧੦੧੨)

ਪੜਿ (ਪੈ ਕੇ) ਪੜਿ ਦਝਹਿ ਮਨਮੁਖ ਤਾਈ ਹੇ ॥

॥ ਮਾਰੂ ਸੋਲਹੇ ਮ : ੧ ( ੧੦੨੬)

ਪੜੇ ( ਪਏ) ਤੇਰੈ ਦਰਿ ਪੜੇ ॥ ॥ ਮ: ੫ (੨) ਗੂਜਰੀ ( ੫੧੮)

ਪੜ੍ਹੇ ( ਪਠੇ) ਆਖਹਿ ਪੜੇ, ਕਰਹਿ ਵਖਿਆਣ ॥

।੨੬ ॥ ਜਪੁ ( ਅੰਕ ੫)

ਤਥਾ – ਲੇਖੈ ਸਾਹ ਲਵਾਈਅਹਿ, ਪੜੇ ਕਿ ਪੁਛਣ ਜਾਉ ॥

। ਸਿਰੀ ਮ: ੧ ( ੧੫)

ਤਥਾ – ਬੇਦ ਪੁਰਾਨ ਪੜੇ ਕਾ ਕਿਆ ਗੁਨੁ, । ਮਾਰੂ ਕਬੀਰ ( ੧੧੦੩)

ਪੀਰਾ ( ਦੁਖ, ਪੀੜ ) ਅਨਦੁ ਭਇਆ ਨਿਕਸੀ ਸਭ ਪੀਰਾ,

॥ ਮਾਝ ਮ: ੫ ( ੧੦੧)

ਤਥਾ- ਵਡੇ ਕਹਾਵਹਿ, ਹਉਮੈ ਤਨਿ ਪੀਰਾ ॥ ॥ ਗਉੜੀ ਮ: ੧ ( ੨੨੭)

ਪੀਰਾਂ ਅ: ( ਪੀਰ ਦਾ ਬਹੁ ਵ:) ਗੁਰ ਪੀਰਾ ਕੀ ਚਾਕਰੀ,

॥੧੬ । ਸ: ਵਾਰਾ ਵ: ਮ: ੪ ( ੧੪੨੨)

ਤਥਾ- ਦੁਨੀਆਂ ਪੀਰਾ ਮਸਾਇਕਾ ਰਾਇਆ ॥

। ਮ: ੧ (੧੩) ਮਾਝ ( ੧੪੩)

ਪੁਰੀਆ ( ਪੁੜੀ ਇਕ ਵ:) ਪੁਰੀਆ ਬਾਂਧੀ ਦੇਹ ॥

॥ ੧੭੮ ਸ਼: ਕਬੀਰ ( ੧੩੭੪)

ਤਥਾ - ਪੁਰੀਆ ਏਕ ਤਨਾਈ ॥ ॥ ਗਉੜੀ ਕਬੀਰ : ( ੩੩੫)

ਪੁਰੀਆਂ ( ਬਸਤੀਆਂ, ਬਹੁ ਵ: ) ਜੇ ਬੰਨਾ ਪੁਰੀਆ ਭਾਂਰ ॥

।੧। ਜਪੁ (ਅੰਕ ੧)

ਤਥਾ- ਪੁਰੀਆ ਖੰਡਾ ਸਿਰਿ ਕਰੇ,

॥ ਸ: ਮ: ੧ ੧੦ ਸਾਰੰਗ ( ੧੨੪੧)

ਪੁਰਖਾ ( ਸੰਬੋਧਕ ਹੇ ਪੁਰਖ) ਹਰਿ ਕੇ ਜਨ, ਸਤਿਗੁਰ ਸਤ ਪੁਰਖਾ,

॥ ਗੂਜਰੀ ਮ; ੪ ( ਅੰਕ ੧੦)

ਤਥਾ- ਕਿਤੁ ਕਿਤੁ ਬਿਧਿ ਜਗੁ ਊਪਜੈ ਪੁਰਖਾ,

॥ ੬੮ ਸਿਧ ਗੋਸ਼ਟ ( ੯੪੬)

ਪੁਰਖਾਂ ( ਬਹੁ ਵ: ) ਪੁਰਖਾ ਬਿਰਖਾ ਤੀਰਥਾ, ਆਸਾ ਮ: ੧ (੮) (੪੬੭)

ਪਰਮਲ ( ਸੁਗੰਧੀ ਦਾਰ, ਚੰਦਨਾਦਿ) ਰਸੁ ਪਰਮਲੁ ਕੀ ਵਾਸੁ ॥

॥ ਸਿਰੀ ਮ; ੧ ( ੧੫)

ਤਥਾ- ਸਤੁ ਪਰਮਲੁ ਤਨਿ ਵਾਸੁ ॥ ॥ ਸਿਰੀ ਮ: ੧ ( ੧੬)

ਪਰਮਲੁ (ਨਿੰਦਾ ਪਰਾਈ ਮੈਲ) ਪਰ ਨਿੰਦਾ, ਪਰ ਮਲੁ ਮੁਖ ਸੁਧੀ,

ਸਿਰੀ: ਮ: ੧ (੧੫)

ਤਥਾ- ਕਾਈ ਆਸ ਨ ਪੁਨੀਆਂ ਨਿਤ ਪਰਮਲੁ ਹਿਰਤੇ

॥ ੩੨। ਗਉੜੀ ਮ; ੪ ( ੩੧੭)

ਪੜੈ ( ਪੈਂਦਾ) ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ,

। ਸਿਰੀ : ਮ: ੩ ( ੬੭)

ਤਥਾ -ਮਨੂਆ ਅੰਧ ਨ ਚੇਤਈ, ਪੜੈ ਅਚਿੰਤਾ ਜਾਲੁ ॥

॥ ਮ: ੧ ਰਾਮਕਲੀ ( ੯੫੫)

ਪੜ੍ਹੈ ( ਪਠਦਾ) ਏਕੋ ਪੜੈ, ਏਕੋ ਨਾਉ ਬੂਝੈ, ॥ ਸਿਰੀ: ਮ: ੩ ( ੬੭)

ਤਥਾ-ਪੰਡਿਤੁ ਪੜੈ ਬੰਧਨ ਮੋਹ ਬਾਧਾ, ॥ ਸਿਰੀ ਮ: ੩ ( ੩੩)

" ਪਾਠ ਪੜੈ ਮੁਖਿ ਝੂਠੋ ਬੋਲੈ, ॥ ਮਾਰੂ ਮ: ੧ ( ੧੦੧੩)

ਪੜਉਂ ( ਪੈਂਦਾ ਉਤਮ ਪੁਰਖ) ਦੁਬਿਧਾ ਨ ਪੜਉ, ਹਰਿ ਬਿਨੁ ਹੋਰ ਨ ਪੂਜਉ,

॥ ਸੋਰਠ ਮ: ੧ ( ੬੩੪)

ਤਥਾ- ਨਾਮ ਬਿਨਾ ਨਹ ਪੜਉ ਅਚਾਰ ॥

॥ ( ਰਹਣੀ ਸਹਣੀ) ਭੈਰਉ ਮ: ੩ ( ੧੧੫੪)

ਪੜਿਆ ( ਪਇਆ) ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥

॥ ਭੈਰਉ ਮ: ੫ ( ੧੧੫੧)

ਤਥਾ- ਸੰਤਨ ਦੀ ਸਰਣਾਈ ਪੜਿਆ ॥ ॥ ਮਾਰੂ ਮ: ੫) ( ੧੦੭੮)

ਪੜਿਆ ( ਵਰਤਿਆ) ਜੈਸਾ ਲਿਖਿਆ ਤੈਸਾ ਪੜਿਆ, ।ਆਸਾ ਮ: ੧ ( ੩੫੯)



ਪੜ੍ਹਿਆ ( ਵਿਦਵਾਨ) ਨਾ ਕੋ ਪੜਿਆ ਪੰਡਿਤੁ ਬੀਨਾ,

॥ ਆਸਾ ਮ: ੧ ( ੩੫੯)

ਤਥਾ- ਸੋ ਪੜਿਆ ਸੋ ਪੰਡਿਤ ਬੀਨਾ,

॥ ਸ: ਮ: ੩ (੨੧) ਸੋਰਠ ( ੬੫੦)

ਪੜ੍ਹਿਆਂ ( ਪੜਨ ਨਾਲ) ਇਨ ਪੜਿਆ ਮੁਕਤਿ ਨ ਹੋਈ

॥ ਸੂਹੀ ਮ: ੫ ( ੭੪੭)

ਪੜੀਐ ( ਪਈਯੈ) ਥਿਰ ਸਾਧੂ ਸਰਣੀ, ਪੜੀਐ ਚਰਣੀ,

॥ ਆਸਾ ਮ: ੫ ਛੰ: ( ੪੫੫)

ਤਥਾ- ਹਰਿ ਜਪਿ ਪੜੀਐ, ਗੁਰ ਸਬਦੁ ਵੀਚਾਰਿ ॥

॥ ਆਸਾ ਮ: ੪ ਅਸਟ ( ੪੨੪)

ਪੜੀਐ ( ਕਹੀਦੈਂ) ਤੁਧੁ ਜੇਹਾ, ਤੂ ਹੈ ਪੜੀਐ ॥

॥ ਮ : ੪ (੩੩) ਗਉੜੀ) (੩੦੧)

ਪੜ੍ਹੀਐ -ਪੜੀਐ ਸਬਦੁ ਸੁ ਸਾਰੁ ॥ ॥ ੪ ॥ ਓਅੰਕਾਰ ( ੯੩੮)

ਤਥਾ- ਪੜੀਐ ਗੁਨੀਐ, ਨਾਮੁ ਸਭੁ ਸੁਣੀਐ, ॥ ਰਾਮਕਲੀ ਰਵਿ: ( ੯੭੩)

ਪੜਹਿੰ ( ਪੈਂਦੇ ਹਨ ਬਹੁ ਵ: ) ਮੂਰਖ ਦੁਬਿਧਾ ਪੜਹਿ, ਮੂਲੁ ਨ ਪਛਾਣਹਿ,

॥ ਭੈਰਉ ਮ; ੩ ( ੧੧੩੩)

ਤਥਾ- ਬ੍ਰਹਮਣ ਵਾਦ ਪੜਹਿ ਕਰਿ ਕਿਰਿਆ, ॥ ਪ੍ਰਭਾਤੀ

॥ ਮ: ੧ ( ੧੩੩੨)

ਪੜ੍ਹਹਿੰ ( ਪੜਦੇ ਹਨ ਬਹੁ ਵ:) ਪੜਹਿ ਮਨ ਮੁਖ ਪਰੁ ਬਿਧਿ ਨਹੀ ਜਾਨਾ॥

॥ ਮਾਰੂ ਮ: ੧ ( ੧੦੩੨)

ਤਥਾ- ਦੂਜੇ ਭਾਇ ਜੇਤਾ ਪੜਹਿ, ਪੜਤਗੁਣਤ..... ॥

॥ ਗੂਜਰੀ ਮ: ੩ ( ੪੯੨)

ਪੜਹੁੰ ( ਪੈਂਦਾ, ਉਤਮ ਪੁ: ) ਪਰਵਿਰਤਿਨ ਪੜਹੁ, ਰਹੀ ਸਮਝਾਇ ॥



॥ ਭੈਰਉ ਮ: ੩ ( ੧੧੫੪)

ਪੜ੍ਹਹੁ ( ਮਧਮ ਪੁ: ) ਗਾਵਹੁ ਸੁਣਹੁ ਪੜਹੁ ਨਿਤ ਭਾਈ,

॥ ਸੋਰਠ ਮ: ੫ ( ੬੧੧)

ਪੜ੍ਹਤਾ( ਪੜ੍ਹਦਾ) ਕੋਈ ਪੜਤਾ ਸਹਸਾ ਕਿਰਤਾ,

॥ ਰਾਮ ਕਲੀ ਮ: ੧ (੮੭੬)

ਪੜਦੇ ( ਪਰਦੇ) ਦੇਇ ਕਿਵਾੜ ਅਨਿਕ ਪੜਦੇ ਮਹਿ,

॥ ਸੋਰਠ ਮ: ੫ ( ੬੧੬)

ਤਥਾ- ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਗਉੜੀ ਮ; ੫ ( ੧੯੪)

ਪੜ੍ਹਦੇ ( ਪਠਣ ਕਰਦੇ) ਪੜਦੇ ਰਹਨਿ ਦਰੂਦ ॥ ॥ ਸਿਰੀ ਮ: ੧ ( ੫੩)

ਤਥਾ- ਪੰਡਿਤ ਪੜਦੇ ਜੋਤਕੀ, ॥ ਰਾਮ ਕਲੀ ਮ: ੩ ( ੯੪੮)

ਪੜਪੜ ( ਪੈ ਪੈ ਕੇ) ਮਨਮੁਖ ਦਾਝੈ ਪੜਿ ਪੜਿ ਭਾਗੀ ॥

॥ ਮਾਰੂ ਸੋਲਹੇ ਮ; ੧ (੧੦੨੯)

ਤਥਾ- ਪੜਿ ਪੜਿ ਦਝਹਿ ਸਾਤਿ ਨ ਆਈ ॥ ॥ " " " (੧੦੨੬)

ਪੜ੍ਹਿ ਪੜ੍ਹਿ- ਪੜ੍ਹਿ ਪੜਿ ਕੀਚੈ ਭਾਉ ॥ ॥ ਸਿਰੀ ਮ: ੧ (੧੫)

ਤਥਾ- ਪੜਿ ਪੜਿ ਪੰਡਿਤ, ਬੇਦ ਵਖਾਣਹਿ,

॥ ਸ: ਮ: ੩ (੯) ਸਿਰੀ : (੮੫)

ਬੱਗਾ( ਚਿੱਟਾ) ਦਿਹੁ ਬਗਾ ਤਪੈ ਘਣਾ, ॥ ਮ; ੧ (੧੩) ਸੂਹੀ (੭੮੯)

ਤਥਾ- ਬਗਾ ਰਤਾ ਪੀਅਲਾ ਕਾਲਾ, ॥ ਸ: ਮ: ੧ (੪) ਮਾਝ (੧੩੯)

ਬੱਗਾਂ ( ਬਗਲਿਆਂ ) ਹੰਸਾ ਵੇਖ ਤਰੰਦਿਆ, ਬਗਾ, ਭਿ ਆਯਾ ਚਾਉ ॥

॥ ਮ: ੧ (੧) ਵਡਹੰਸ (੫੮੫)

ਤਥਾ- ਬਗਾ ਬਗੇ ਕਪੜੇ, ਤੀਰਥ ....॥ ॥ ਸੂਹੀ ਮ: ੧ ( ੭੨੯)

ਬਾਗ਼ ( ਉਪਬਨ) ਬਾਗ ਮਿਲਖ ਸਭ ਜਾਏ ॥

॥ ਗਉੜੀ ਪੂਰਬੀ ਮ; ੫ (੨੧੨)

ਤਥਾ- ਦੁਨੀਸੁਹਾਵਾ ਬਾਗ ॥ ॥ ੭੯ਵਾਂ ਸ: ਸੇਖ਼ ਫ਼: ( ੧੩੮੨)

ਬਾਂਗ ਫ਼ : (ਹਾਕ) ਜਾ ਕਾਰਨਿ ਤੂ ਬਾਗ ਦੇਹਿ,॥ ੧੮੪ ਸ਼: ਕਬੀਰ ( ੧੩੭੪)

ਬਾਗਾ ( ਸਫੇਦ) ਪਹਰੈ ਬਾਗਾ, ਕਰਿ ਇਸਨਾਨਾ, ॥ ਗਉੜੀ ਮ: ੫ ( ੨੧੩)

ਤਥਾ - ਬਾਗਾ ਪਹਰੈ ਕਜਲ ਝਰੈ ॥ ॥ ਮਾਰੂ ਮ; ੧ ( ੧੦੧੩)

ਬਾਂਗਾਂ ( ਬਾਂਗ ਦਾ ਬਹੁ ਵ:) ਖੁਦਾਇ ਏਕ ਬੁਝਿ ਦੇਵਹੁ ਬਾਗਾ,

॥ ਮਾਰੂ ਮ; ੫ ( ੧੦੮੫)

ਤਥਾ- ਬਾਗਾ ਬੁਰਗੂ ਸਿੰਙੀਆਂ, ॥ ਮੰ: ੧ (੧੪) ਸੂਹੀ ( ੭੯੦)

ਬੁਝੈ (ਤ੍ਰਿਖਾਦਿ) ਛੋਡਿ ਚਲੈ, ਤ੍ਰਿਸਨਾ ਨਹੀ ਬੁਝੈ ॥ ਗਉੜੀ ਮ: ੫ (੧੮੮)

ਤਥਾ - ਭੇਖ ਅਨੇਕ, ਅਗਨਿ ਨਹੀ ਬੁਝੈ

॥ ਤੀਜੀ ਅਸਟ : ਸੁਖਮਨੀ ( ੨੬੬)

ਬੁੱਝੈ ( ਜਾਣ ਲਏ) ਜੇ ਕੋ ਬੁਝੈ, ਹੋਵੈ ਸਚਿਆਰ ॥ ॥ ੧੬ ਜਪੁ ( ੩ ਅੰਕ)

ਤਥਾ- ਸਾਧ ਕੈ ਸੰਗਿ, ਬੁਝੈ, ਪ੍ਰਭੁ ਨੇਰਾ ॥ ॥ ੭ਵੀਂ ਅਸਟ ਸੁਖ: (੨੭੧)

ਬਾਤੀ ( ਬੱਤੀ) ਬਾਤੀ ਸੂਕੀ ਤੇਲੁ,'ਨਿਖੂਟਾ ॥ ॥ ਆਸਾ ਕਬੀਰ : ( ੪੭੮)

ਤਥਾ- ਜਬ ਲਗੁ ਤੇਲੁ, ਦੀਵੇ ਮੁਖਿ ਬਾਤੀ ॥ ॥ ਆਸਾ ਕਬੀਰ : ( ੪੭੭)

ਬਾਤੀਂ (ਗਲਾਂ ਨਾਲ) ਬਾਤੀ ਮੇਲੁ ਨ ਹੋਈ ॥ ॥ ਤਿਲੰਗ ਮ: ੧ ( ੭੨੫)

ਬਨ (ਤੀਰਥ) ਕਰਤਫਿਰੇ ਬਨ ਭੇਖ, ॥ ਦੇਵਗੰਧਾਰੀ ਮ: ੫ ( ੫੩੪)

ਬਨ (ਜੰਗਲ) ਕਾਹੇ ਰੇ ਬਨ ਖੋਜਨ ਜਾਈ ॥ ਧਨਾਸਰੀ ਮ: ੯ (੬੮੪)

ਬਨ (ਬਾਗ) ਮੈ ਘਰਿ ਬਨੁ ਹਰੀਆ ਵਲਾ ॥ ॥ ਆਸਾ ਮ; ੧ ( ੪੨੦)

ਬਨ (ਸਮੁੰਦਰ ) ਅੰਮ੍ਰਿਤ ਬਨੁ ਸੰਸਾਰ, ਸਹਾਈ ॥ ਆਸਾ ਛੰ ਮ: ੫ (੪੫੮)

ਬੰਨ੍ਹ (ਬਾਂਧਨਾਂ) ਖਰਚੁ ਬੰਨੁ ਚੰਗਿਆਈਆਂ, ॥ ਸੋਰਠ ਮ: ੧ (੫੯੬)

ਬੱਨਾਂ ( ਪੁੱਤ੍ਰ) ਪਰਮੇਸਰਿ ਦਿਤਾ ਬੰਨਾ, ॥ ਸੋਰਠ ਮ: ੫ ( ੬੨੮)

ਬੰਨਾ (ਕਿਨਾਰਾ) ਫਰੀਦਾ ਮਉਤੈ ਦਾ ਬੰਨਾ, ॥ ੯੮ਵਾਂ ਸ: ਸੇਖ਼ ਫ: ( ੧੩੯੩)

(ਬੰਨ੍ਹਾਂ) ਜੇ ਬੰਨਾ ਪੁਰੀਆ ਭਾਰ ॥ ॥ ੧ ਜਪੁ (੧ ਅੰਕ)

ਬਨਾ ( ਜੰਗਲ) ਭੂਮਿ ਬਨਾ ਫਲ ਕੰਦਰਾ ॥ ਮਾਰੂ ਡਖਣੇ (੨੧) (੧੧੦੧)

ਤਥਾ- ਧਨਿ ਧਨਿ ਬਨ ਖੰਡ ਬਿੰਦ੍ਰਾ ਬਨਾ ॥

( ਮਾਲੀ ਗਉੜਾ ਨਾਮੇਦਵ ( ੯੮੮)



ਬਨਾ (ਸਮੁੰਦਰ) ਸੰਸਾਰ ਸਾਗਰ ਬਿਖੈ ਕੋ ਬਨਾ ॥ ਆਸਾ ਨਾਮਦੇਵ (੪੮੬)

ਬੋਲਾ ( ਡੋਰਾ) ਬੋਲਾ ਜੇ ਸਮਝਾਈਐ, ॥ ਮ: ੧ (੧੨) ਮਾਝ ( ੧੪੩)

ਤਥਾ- ਮਾਇਆ ਧਾਰੀ ਅਤਿ ਅੰਨਾ ਬੋਲਾ ॥

॥ ਮ: ੩ (੨੪) ਗਉੜੀ ( ੩੧੩)

ਬੋਲਾ (ਬੋਲ) ਹਿੰਦੁਸਤਾਨ ਸਮਾਲਸੀ ਬੋਲਾ ॥ ॥ ਤਿਲੰਗ ਮ: ੧ (੭੨੩)

ਤਥਾ- ਸਹ ਕੇ ਅੰਮ੍ਰਿਤ ਬੋਲਾ ॥ ॥ ਸੂਹੀ ਮ: ੧ ( ੭੨੯)

ਬੋਲੇ ( ਡੋਰੇ) ਮਨਮੁਖ ਬੋਲੇ ਅੰਧਲੇ, ॥ ੨੧ ਸ: ਵਾਰਾ ਵ: ਮ: ੩ ( ੧੪੧੫)

ਬੋੱਲੇ ( ਬੋਲਦੇ) ਓਇ ਬੋਲੇ ਕਿਸੈ ਨ ਭਾਵਨੀ ,

॥ (੮) ਗਉੜੀ ਸ: ੪ ( ੩੩੦੪)

ਬੇਲੀ ( ਮਿੱਤ੍ਰ) ਤੇਰਾ ਕੋਇ ਨ ਬੇਲੀ ਰਾਮ ॥ ॥ ਬਿਹਾਗੜਾ ਛੰ ਮ: ੫ (੫੪੬)

ਤਥਾ- ਓਥੈ, ਸਤਿਗੁਰੁ ਬੇਲੀ ਹੋਵੈ, ॥ (੬) ਮਲਾਰ ( ੧੨੮੧)

ਬੇਲੀਂ ( ਬੇਲਾਂ ਨਾਲ) ਭਵਰੁ ਬੇਲੀ ਰਾਤਿਓ ॥ ॥ ਆਸਾ ਛੰ ਮ: ੧ (੪੩੯)
ਬੇੜੀ ( ਕਿਸ਼ਤੀ) ਗੁਰੁ ਪਉੜੀ, ਬੇੜੀ ਗੁਰੂ, ॥ ਸਿਰੀ : ਮ; ੧ (੧੭)
ਤਥਾ- ਨਾਨਕ, ਬੇੜੀ ਸਚ ਕੀ, ॥ ਸਿਰੀ: ਮ: ੧ (੨੦)
ਬੇੜ੍ਹੀ ( ਲਪੇਟੀ) ਫਰੀਦਾ ਰਹੀ ਸੁ ਬੇੜੀ ਹਿੰਙੁ ਦੀ,
॥ ੩੩ਵਾਂ ਸ: ਸੇਖ਼ ਫ: ( ੧੩੭੯)
ਭਉ ( ਡਰ) ਨਿਰਭਉ, ਨਿਰਵੈਰ, 'ਮੂਲ ਮੰਤ੍ਰ' (ਅੰਕ ੧)
ਤਥਾ- ਤਿਨ ਕਾ ਭਉ ਸਭੁ ਗਵਾਸੀ ॥ ॥ ਆਸਾ ਮ: ੪ ( ੧੧ ਅੰਕ)
ਭਾਉ ( ਪ੍ਰੇਮ ਸ਼ਰਧਾ) ਗਾਵੀਐ ਸੁਣੀਐ, ਮਨਿ ਰਖੀਐ ਭਾਉ
॥ ੫ ॥ ਜਪੁ ( ਅੰਕ ੩)
ਤਥਾ- ਅਸੰਖ ਜਪ, ਅਸੰਖ ਭਾਉ ॥ ॥ ੧੭ ਜਪੁ ( ਅੰਕ ੩)
ਭਗਤਾ (ਭਗਤ, ਜਨ) ਸੋਈ ਜਨ, ਸੋਈ ਨਿਜ ਭਗਤਾ ॥
॥ ਨਟ ਨਾਰਾਇਣ ॥ ਮ:੫ ( ੯੭੮)
ਤਥਾ – ਆਪੇ ਭਗਤਾ, ਆਪਿ ਸੁਆਮੀ, ॥ ਗੂਜਰੀ ਮ: ੫ ( ੪੯੮)
ਭਗਤਾਂ ( ਭਗਤ ਦਾ ਬਹੁ ਵ:) ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ,
॥ ਸੋਰਠ ਮ: ੩ ( ੬੩੭)
ਤਥਾ- ਭਗਤਾ, ਬਨਿਆਈ ਪ੍ਰਭ ਅਪਨੇ ਸਿਉ, ॥ ਸੂਹੀ ਮ: ੫ ( ੭੪੯)
ਭਗਤੀ ( ਸ਼ਰਧਾ) ਕਰਿ ਕਿਰਪਾ ਪ੍ਰਭ ਭਗਤੀ ਲਾਵਹੁ,
॥ ਮਾਝ ਮ : ੫ ( ੧੦੫)
ਤਥਾ- ਇਕਿ ਭਗਤੀ ਸਾਰ ਨ ਜਾਣਨੀ, ॥ ਮਾਰੂ ਮ: ੩ ( ੯੯੪)
ਭਗਤੀਂ ( ਭਗਤਾਂ ਨੇ) ਜੁਗੁ ਜੁਗੁ ਭਗਤੀ ਆਖਿ ਵਖਾਣੀ
॥ ਗਉੜੀ ਮ: ੩ ( ੧੬੧)
ਤਥਾ- ਕਰਿ ਕਿਰਪਾ ਭਗਤੀ ਪ੍ਰਗਟਾਇਆ ॥ ॥ ਮਾਝ ਮ: ੫ ( ੧੦੮)
ਭਜ ( ਸੇਵਨ, ਪੂਜਾ, ਨਾਮਜਪਨ) ਹਰਿ ਭਜੁ ਪ੍ਰਾਣੀ ਰਸਨ ਰਸਾਇ ॥
॥ ਗਉੜੀ ਮ: ੧ (੨੨੨)
ਤਥਾ ' ਭਜੁ ਨਾਮਾ ਤਰਸਿ ਭਵ ਸਿੰਧੰ ॥ ॥ ਗੋਂਡ ਨਾਮ ਦੇਵ : ( ੮੭੩)

ਭੱਜ (ਦੌੜ) ਸਤਿਗੁਰ ਪਿਛੈ ਭਜ ਪਵਹਿ, ॥ (੧੨) ॥ ਮਾਝ ( ੧੪੩)

ਤਥਾ– ਜਿ ਹਰਿ ਸਰਣਾ ਗਤਿ ਭਜ ਪਇਆ

॥ ੨੫ ॥ ਆਸਾ ਮ: ੧ ਪਟੀ ( ੪੩੩)

ਭਜਹੁ (ਜਪਹੁ) ਭਜਹੁ ਗੋਬਿੰਦੁ ਭੂਲਿ ਮਤ ਜਾਹੁ ॥

॥ ਭੈਰਉ ਕਬੀਰ : ( ੧੧੫੯)

ਤਥਾ– ਗੁਰਮਤਿ ਨਾਨਕ ਹਰਿ ਭਜਹੁ ॥ ॥ ਬਿਲਾਵਲ ਮ: ੪ ( ੮੦੦)

ਭੱਜ ਕੇ ਪਓ) ਮਨ ਰੇ, ਸਦਾ ਭਜਹੁ ਹਰਿ ਸਰਣਾਈ ॥ ॥ ਸਿਰੀ : ਮ: ੩ ( ੩੧)

ਭਾਤ (ਰਿਝੇ ਚਾਵਲ) ਭਾਤ ਪਹਿਤਿ ਅਰੁ ਲਾਪਸੀ, ॥ ਆਸਾ ਕਬੀਰ : ( ੪੭੯)

ਭਾਂਤ ( ਪ੍ਰਕਾਰ) ਕਬਹੂ ਨਿਰਤਿ ਕਰੈ ਬਹੁ ਭਾਤਿ ॥

॥ ੧੧ਵੀਂ ਅਸਟ : ਸੁਖ: (੨੭੭)

ਤਥਾ – ਅਨਿਕ ਭਾਤਿ ਬਹੁ ਡੋਲਤੇ ॥ ॥ ੪੮ ਸ: ਸਹਸ : ਮ: ੫ (੧੩੫੮)

ਭਾਤੀ ( ਭੋਜਨ) ਆਪਿ ਬਨਾਵੈ ਭਾਤੀ ॥ (ਧਨਾਸਰੀ ਮ: ੪ (੬੬੮)

ਭਾਂਤੀਂ (ਪ੍ਰਕਾਰ) ਧਾਵਤ ਕਉ ਧਾਵੈ ਬਹੁ ਭਾਤੀ, ॥ ਟੋਡੀ ਮ; ੫ (੭੧੨)



ਤਥਾ– ਉਦਮ ਕਰਿ ਲਾਗੇ ਬਹੁ ਭਾਤੀ,

॥ ਸਵੱਯੇ ਸ੍ਰੀ ਮੁਖ ਵਾਕ ਮ: ੫ (੧੩੮੯)

ਭ੍ਰਾਤ ( ਭਰਾ, ਭਾਈ) ਜੈਸੇ ਰਣ ਮਹਿ ਸਖਾ ਭ੍ਰਾਤ ॥

॥ ਮਾਲੀ ਗਉੜਾ ਮ: ੫ ( ੯੮੭)

ਭਰਾਂਤ ( ਭੁਲੇਖਾ) ਲਹੈ ਭਰਾਤ ਹੋਵੈ ਜਿਸੁ ਦਾਤ ॥

॥ ਮ: ੧ (੨੭) ਮਾਝ (੧੫੦)

ਤਥਾ – ਮਨ ਕੀ ਲਾਹਿ ਭਰਾਤ ॥ ॥ ਸਿਰੀ ਮ: ੪ ( ੪੭)

ਮੈ ਫ: ( ਸ਼ਰਾਬ) ਮਨ ਮੈ ਮਤੁ ਮੈਗਲ ਮਿਕਦਾਰਾ॥ ॥ ਗਉੜੀ ਮ: ੩ ( ੧੫੯)

ਮੈ ਫ਼ਾਂ ( ਸ਼ਰਾਬ ) ਭਰਿ ਜੋਬਨਿ ਮੈ ਮਤ, ॥ ਸੂਹੀ, ਛੰ : ਮ; ੧ ( ੭੬੩)

ਮੈ (ਰੂਪੀ) ਗਗਨ ਮੈ, ਥਾਲੁ ; ਰਵਿ ਚੰਦੁ........ , ਧਨਾਸਰੀ ਮ: ੧ (੧੩)

ਮੈਂ ( ਸ੍ਵੈ, ਉਤਮ ਪੁ:) ਮੈ ਅਪਣਾ ਗੁਰੁ ਪੂਛਿ ਦੇਖਿਆ,

॥ ਆਸਾ ਮ: ( ੧ ਛੰ) (੪੩੯)

ਮੈਂ (ਵਿਚ) ਜਗਅਉਰੁ ਨਯਾਹਿ ਮਹਾ ਤਮ ਮੈ,

॥ ਸਵਯੇ ਮ: ਪੰਜਵੇ ਕੇ ( ੧੪੦੯)

ਮੈਂ ( ਅਹੰ) ਹਉ ਹਉ, ਮੈ ਮੈ, ਵਿਚਹੁ ਖੋਵੈ॥ ॥੪੬॥ ਸਿਧ ਗੋਸ਼ਟ (੯੪੩)

ਮੁਸ਼ਕਿਲ ਅ: ( ਅਉਖਿਆਈ) ਜਹ ਮੁਸਕਲ ਹੋਵੈ ਅਤਿ ਭਾਰੀ ॥

॥ ਦੂਜੀ ਅਸਟ : ਸੁਖ: ( ੨੬੪)

ਮਸਕਲ ਅ: ( ਇਕ ਸੰਦ) ਮਸਕਲ ਮਾਨਾ ਮਾਲੁ ਮੁਸਾਵੈ

॥ ਸ: ਮ: ੧ (੮) ਮਾਝ(੧੪੧)

ਮਹਤਾ ( ਵਜ਼ੀਰ) ਲਬੁ ਪਾਪੁ ਦੁਇ, ਰਾਜਾ ਮਹਤਾ,

॥ ਸ: ਮ: ੧ (੧੧) ਆਸਾ (੪੬੮)

ਮਹੱਤਾ ( ਸੰ: ਮਹਤ੍ਵਤਾ ਵਡਪਣ) ਤਿਆਗਿਓ ਸਗਲਾ ਮਾਨੁ ਮਹਤਾ,

॥ ਮਾਰੂ ਮ: ੫ (੯੯੯)

ਮਹੱਲੁ ਅ: ( ਉਤਰਨ, ਰਹਣ, ਦੀ ਥਾਂ ) ਤਾਂ ਸੁਖ ਲਹਹਿ ਮਹਲੁ ॥

॥ ਸਗੀ: ਮ: ੩ ( ੩੭)

ਮੈਹਲ ( ਅੰਤਹ ਕਰਣ, ਘਰੁ) ਕਾਇਆ ਮਹਲੁ ਮੰਦਰੁ ਘਰੁ ਹਰਿ ਕਾ,

॥ ਮਲਾਰ ਮ: ੧ ( ੧੨੫੬)

ਤਥਾ-- ਮਹਲ ਮਹਿ ਬੈਠੇ ਅਗਮ ਅਪਾਰੁ ॥ ॥ " " "

ਮੈਹਲ ( ਸਮਾਂ) ਮਹਲੁ ਕੁਮਹਲੁ ਨ ਜਾਨਣੀ, ॥ ਮ: ੩ (੧੮) ਸੋਰਠ ( ੬੪੯)

ਤਥਾ (ਇਸਤ੍ਰੀ) ਮਹਲ ਕੁਚਜੀ ਮੜਵੜੀ, ॥ ਸ: ਮ: ੧ (੫) ਮਾਰੂ (੧੦੮੮)

ਮੈਹਲਾ ( ਇਸਤ੍ਰੀ) ਦਰਘਰ ਮਹਲਾ ਸੇਜ ਸੁਖਾਲੀ ॥

॥ ਗਉੜੀ ਮ: ੧ (੨੨੫)

" (ਪੁਲਿੰਗ) ਦਰਘਰ ਮਹਲਾ ਸੋਹਣੇ, ॥ ਸਿਰੀ : ਮ; ੧ (੬੩)

ਤਥਾ ਸਿਰੀ : ਮਹਲਾ ਪਹਿਲਾ ॥ ਸਿਰੀ : (ਅੰਕ ੧੪)

ਨੋਟ: ਸੋਹਣੇ ਅਤੇ ਪਹਿਲਾ, ਵਸ਼ੇਸ਼ਣ ਪੁਲਿੰਗ ਹਨ : ਇਸ ਲਈ ਜਿਸ ਸ਼ਬਦ ਨਾਲ ਇਹ ਲਗਦੇ ਹਨ ਓਹ ਪੁਲਿੰਗ ਹੈ।

ਮੈਹਲਾਂ ( ਮਹਲਾਂ ਬ: ਵ:) ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥

॥ (੨੨) ਮਾਝ (੧੪੯)

ਮੈਹਲੀ ( ਪੁਲਿੰਗ) ਕਾਇਆ ਗੜ ਮਹਲੁ, ਮਹਲੀ ਪ੍ਰਭੁ ਸਾਚਾ,
|| ਮਾਰੂ ਮ; ੧ ( ੧੦੩੯)

(ਨਿਜ ਸਰੂਪ ) ਤਾਂ ਹਰਿ ਮਹਲੀ, ਮਹਲ ਪਾਇਆ ਥਾ
|| ਮਾਰੂ ਮ: ੫ ੯ ੧੦੦੨)

ਤਥਾ- ਗੁਰਮੁਖਿ ਮਹਲੀ ਮਹਲੁ ਪਛਾਨੁ || || ਆਸਾ ਮ: ੧ (੪੧੪)

ਮੈਹਲੀਂ ( ਮਹਲਾਂ ਵਿਚ) ਆਵੈ ਮਹਲੀ ਵਾਸੁ ||
|| ਮ: ੧(੧੦) ਮਾਝ (੧੪੨)

ਮਹਲੀਂ (ਨਿਜ ਸਰੂਪ) ਗੁਰਮੁਖਿ ਸੇਵਾ, ਮਹਲੀ ਥਾਉਪਾਏ ||
|| 'ਗਉੜੀ ਮ: ੩ (੧੬੦)

ਮਤਾ ( ਸਲਾਹ, ਰਾਇ) ਮਤਾ ਕਰਉ, ਸੁ ਪਕਨਿ ਨ ਦੇਈ ||
|| ਆਸਾ ਮ: ੫ (੩੭੧)

ਤਥਾ- ਪ੍ਰਥਮੇ ਮਤਾ, ਜਿ,ਪਤ੍ਰੀ ਚਲਾਵਉ || " " "

ਮੱਤਾ ( ਮਸਤ) ਧਨ ਸਿਉ ਰਤਾ, ਜੋਬਨਿ ਮਤਾ, || ਸਿਰੀ : ਮ: ੧ (੭੫)

ਤਥਾ- ਮਨ ਕੀ ਮਤਿ ਮਤਾਗਲ.ਮਤਾ || ਆਸਾ ਮ: ੫ (੩੫੧)

ਮਾਤਾ ( ਮਾਂ) ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ || || ਮਾਝ ਮ: ੫ (੧੦੩)

ਤਥਾ- ਮਾਤਾ ਪ੍ਰੀਤਿ ਕਰੇ, ਪੁਤੁ ਖਾਇ || || ਗਉੜੀ ਮ: ੪ (੧੬੪)

ਮੱਾਤਾ (ਮੱਤਿਆ) ਲਬਿ ਲੋਭਿ ਅਹੰਕਾਰਿ ਮਾਤਾ, || ਆਸਾ ਮ: ੫ (੪੬੦)

ਤਥਾ- ਗੁਰ ਕੈ ਸਬਦਿ ਰਾਤਾ, ਸਹਜੇ ਮਾਤਾ, || ਸੂਹੀ ਮ: ੧ (੭੫੩)

ਮਨਹਿੰ (ਮਨ ਵਿਚ) ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ ||
|| ਆਸਾ || ਗਉ: ਕਬੀਰ (੩੩੭)

ਤਥਾ- ਅਕਥ ਕਥਾ ਮਨੁ ਮਨਹਿ ਸਮਾਈ || ਮਾਰੂ ਮ: ੧ (੧੦੩੧)

ਮਨ੍ਹਹਿੰ( ਰੋਕਣਾ) ਭਾਣੈ ਭੋਗ ਭੋਗਾਇਦਾ, ਭਾਣੈ ਮਨਹਿ ਕਰੇਇ ||
|| ਰਾਮਕਲੀ ਮ: ੫ ( ੯੬੩)

ਤਥਾ- ਬਿਖਿਆ ਕੀ ਬਾਸਨਾ ਮਨਹਿ ਕਰੇਇ || || ਬਸੰਤ ਮ: ੩ (੧੧੭੨)

ਮਨਮੁਖਿ ( ਬੇਮੁਖ) ਮਨਮੁਖਿ ਸੁਖੁ ਨ ਪਾਈਐ, || ਸਿਰੀ ਮ: ੧ (੨੧)

ਮਨਿ ਮੁਖਿ ( ਮਨ ਵਿਚ ਮੁਖ ਵਿਚ) ਮਨਿਮੁਖਿ ਸਾਚੁ ਭਰਮ ਭਉ ਭੰਜਨੁ ॥

॥ ਮਾਰੂ ਮ: ੧ (੧੦੨੩)

ਤਥਾ ( ਮਨਿਮੁਖਿ ਸਚਾ ਨਾਉ ॥ ॥ ਸ: ਮ: ੨ (੨੮) ਮਾਝ (੧੪੬)

ਮੇਰਾ ( ਮੇਰਾ ਤਨੁ ਅਰੁਧਨੁ ਮੇਰਾ, ॥ ਸਿਰੀ ਮ: ੫ ( ੪੭)

ਮੇਰਾ (ਪ੍ਰਧਾਨ, ਮੁਖ) ਚਰਨ ਚਲਨ ਕਉ, ਸਿਰੁ ਕੀਨੋ ਮੇਰਾ ॥

॥ ਰਾਮਕਲੀ ਮ: ੫ ( ੯੧੩)

ਮੇਰਾਂ (ਪਰਬਤਾਂ, ਬਹੁ ਵ:) ਸਰਾਂ ਮੇਰਾ ਜੰਤਾਹ ॥ ॥ ਮ: ੧ ਆਸਾ ( ੪੬੭)

ਮੋਰੀ ( ਮੇਰੀ) ਕਰਹੁ ਗਤਿ ਦਇਆਲ ਸੰਤਹੁ ਮੋਰੀ ॥ ॥ ਸਾਰੰਗ ਮ: ੫ (੧੨੧੭)

ਮੋਰੀ (ਛਿੱਦਰ) ਗੁਰਿ ਦਿਖਲਾਈ ਮੋਰੀ ॥ ॥ ਸੋਰਠ ਕਬੀਰ : (੬੫੬)

ਮੋਰੀਂ ( ਮੋਰਾਂ ਨੇ) ਮੋਰੀ ਰੁਣ ਝੁਣ ਲਾਇਆ, ॥ ਵਡਹੰਸ ਮ: ੧ ( ੫੫੭)

ਰਹਿਸੀ ( ਰਹੇਗਾ) ਕਉਣ ਰਹਸੀ ਨਾਨਕਾ ,

ਸ : ਮ: ੧ (੧੫) ਮਾਰੂ (੧੦੯੧)

ਤਥਾ -ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥



॥ ਸ: ਮ: ੩ (੫) ਮਲਾਰ ( ੧੨੮੦)

ਰਹੱਸੀ ( ਅਨੰਦ ਪ੍ਰਸੰਨ) ਰਹਸੀ ਵੇਖ ਹਦੂਰਿ, ॥ ਸੂਹੀ ਛੰ ਮ: ੧ ( ੭੬੪)

ਤਥਾ– ਗੁਣ ਗਾਇ ਮੰਗਲੁ ਪ੍ਰੇਮਿ ਰਹਸੀ, ॥ ਗਉੜੀ ਮ: ੧ (੨੪੨)

ਰੰਗੀ ( ਰੰਗਾਂ ਦੇ) ਰਸਿ ਰਸਿ ਭੋਗ ਕਰੈ ਬਹੁ ਰੰਗੀ, ॥ ਗਉੜੀ ਮ: ੫ (੧੮੦)

ਤਥਾ – ਨਾਨਾ ਰੂਪ ਧਰੇ ਬਹੁ ਰੰਗੀ, ॥ ਬਿਹਾਗੜਾ ਮ: ੯ (੫੩੭)

ਰੰਗੀਂ ( ਰੰਗਾਂ ਵਿਚ ) ਸਰਬੀ ਰੰਗੀ ਰੂਪੀ ਤੂ ਹੈਂ ॥ ਆਸਾ ਮ: ੧ ( ੩੫੫)

ਤਥਾ– ਹਰਿ ਰੰਗੀ, ਇਕ ਰੰਗੀ ਠਾਕੁਰ,

ਰੱਜਾ ( ਰਜਿਆ) ਮਨੂਆ ਰਜਾ ਸਹਿਜ ਸੁਭਾਇ ॥ ਸਿਰੀ ਮ: ੩ ( ੩੫)

ਰੱਜਾਂ ( ਮੈਂ ਰਜਾਂ ਉਤਮ ਪੁ:) ਤੁਧੁ ਸਾਲਾਹਿ ਨ ਰਜਾ ਕਬਹੂੰ,

॥ ਮਾਝ ਮ: ੩ (੧੧੩)

ਰਜ਼ਾਇ, ਅ: ( ਇੱਛਾ ਮਰਜੀ) ਸਭ ਕਿਛੁ ਤਿਸਹਿਰਜਾਇ ॥

॥ ਸ: ਮ: ੨ (੨੨) ਮਾਝ (੧੪੮)

ਤਥਾ- ਜਿਸ ਨੋ ਕਿਰਪਾ ਕਰੇ ਰਜਾਇ ॥ ॥ ਸਿਰੀ ਮ: ੩ (੩੬)

ਰਾਜਾ ( ਭੂਪਤਿ) ਰਾਜਾ ਰੰਕੁ, ਦੋਊ ਮਿਲਿ ਰੋਈ ਹੈ ॥
॥ ਗਉੜੀ ਕਬੀਰ : (੩੨੫)

ਤਥਾ- ਇਹ ਮਨੁ, ਰਾਜਾ ਲੋਭੀਆ, ॥ ਆਸਾ ਮ: ੧ (੪੧੯)

ਰਾੱਜਾਂ ( ਰੱਜਾਂ ਉਤਮ ਪੁ:) ਹਰਿ ਜੀਉ ਤੇਰੀ ਦਾਤੀ ਰਾਜਾ ॥
॥ ਸੋਰਠ ਮ: ੫ (੬੦੮)

ਤਥਾ- ਜੇ ਭੁਖ ਦੇਹਿ, ਤਾਇਤ ਹੀ ਰਾਜਾ, ॥ ਸੂਹੀ ਮ: ੪ (੭੫੭)

ਰਾਜੇ ( ਭੂਪਤ ਬਹੁ ਵ:) ਰਾਜੇ ਸੀਹ, ਮੁਕਦਮ ਕੁਤੇ ॥
॥ ਮ: ੧ (੨੨) ਮਲਾਰ (੧੨੮੮)

ਤਥਾ- ਰਾਜੇ ਰਯਤਿ ਸਿਕਦਾਰ, ॥ (੮) ਮਾਝ ॥ (੧੪੧)

ਰਾੱਜੇ (ਤ੍ਰਿਪਤੇ) ਮਨਿ ਸੰਤੋਖੁ ਸਬਦਿ ਗੁਰ ਰਾਜੇ ॥
॥ ਰਾਮਕਲੀ ਮ: ੫ ( ੮੯੭)

ਰਾਤੀ ( ਰੱਤੀ ਹੋਈ) ਸਦਾ ਰਹੈ ਰੰਗਿ ਰਾਤੀ ॥ ॥ ਮਾਝ ਮ: ੩ ( ੧੧੯)



ਤਥਾ - ਗੁਰਮੁਖਿ ਸਦਾ ਰਹੈ ਰੰਗ ਰਾਤੀ ॥ ॥( ਮਾਝ ਮ: ੫ (੧੩੦)

ਰਾਤੀਂ ( ਰਾਤਾਂ, ਬਹੁ ਵ:) ਰਾਤੀ ਹੋਵਨਿ ਕਾਲੀਆ,
॥ ਮ: ੧ (੧੩) ਸੂਹੀ ( ੭੮੯)

ਤਥਾ- ਫਰੀਦਾ ਰਾਤੀ ਵਡੀਆ, ॥ ੨੧ ਵਾਂ ਸ: ਸੇਖ਼ ਫ਼: (੧੩੭੯)

ਲੱਖ ( ਸੰਖਿਆ ਵਾਚਕ) ਜੇ ਸੋਚੀ ਲਖ ਵਾਰ ॥ ॥ ੧ ਜਪੁ ( ੧ ਅੰਕ)

ਤਥਾ- ਲਖ,'ਮਣ ਸੁਇਨਾਂ ਲਖ ਮਣ ਰੁਪਾ,
ਸ: ਮ: ੧ (੨੧) ਮਲਾਰ (੧੨੮੭)

ਤਥਾ- ਪਤਾਲਾ ਪਾਤਾਲ ਲਖ, ॥ ੨੨ ਜਪੁ ( ਅੰਕ ੫)

ਲੱਖਿ ( ਜਾਨਣਾ) ਮੰਨ ਮਝਾਹੂ ਲਖਿ, ॥ (੧੭) ਸ: ਮ: ੫ ਡਖਣੇ ( ੧੧੦੦)

ਲਖ (ਨਿਸ਼ਾਨਾ) ਪ੍ਰਹਾਰੇਣ ਲਖ ਆਵਾਧਹ ॥੬॥ ਸ: ਸਹਸ ਕਿ: ਮ: ੫ ( ੧੩੫੪)

ਲਖੀ ( ਜਾਣੀ) ਤੇਰੀ ਗਤਿ ਲਖੀ ਨ ਜਾਇ ॥ ਗਉੜੀ ਰਵਿ: ( ੩੪੬)

ਤਥਾ- ਲਖੀ ਨ ਜਾਈ ਨਾਨਕ ਲੀਲ੍ਹਾ ॥ ॥ ਬਾਵਨ ਸ: ਮ: ੫ ( ੨੫੦)

ਲਖੀਂ (ਬੇਅੰਤ) ਲਖੀ ਘੋੜੀ ਪਾਤਿਸਾਹ ॥

॥ ਸ: ਮ; ੧ (੨੧) ਮਲਾਰ (੧੨੮੭)

ਲੋਕਾ (ਸੰਬੋਧਕ) ਲੋਕਾ, ਮਤ ਕੋ ਫਕੜਿ ਪਾਇ ॥ ॥ ਆਸਾ ਮ: ੧ (੩੫੮)

ਤਥਾ –ਲੋਕਾ ਵੇ, ਹਉ ਸੂਹਵੀ,

॥ ਮ: ੩ (੨) ਸੂਹੀ (੭੮੫)

ਲੋਕਾਂ ( ਲੋਕਾਂ ਨੂੰ, ਬਹੁ ਵ:) ਲੋਕਾ ਨ ਸਾਲਾਹਿ, ਜੋ ਮਰਿ.... ॥

॥ ਸੂਹੀ ਮ: ੩ (੭੫੫)

ਲੋਕਾਂ ( ਲੋਕਾ ਨੂੰ) ਫਰੀਦਾ, ਲੋਕਾ ਆਪੋ ਆਪਣੀ,

॥ ੯੪ਵਾਂ ਸ: ਸੇਖ਼ ਫ: ( ੧੩੮2)

ਵਡਭਾਗੀ ( ਵਡੇ ਭਾਗਾਂ ਵਾਲਾ, ਵਸ਼ੇਸ਼ਣ) ਸਤਿਗੁਰ ਪੁਰਖੁ ਅੰਮ੍ਰਿਤ ਸਰੁ, ਵਡਭਾਗੀ ਨਾਵਹਿ ਆਇ ॥

॥ ਸਿਰੀ : ਮ: 8 ( 80)

ਤਥਾ– ਗੁਰੁ ਸਰਵਰੁ ਮਾਨ ਸਰੋਵਰ ਹੈ, ਵਡਭਾਗੀ ਪੁਰਖ ਲਹੰਨਿ ॥

॥ ਸੂਹੀ ਮ: ੩ (੭੫੬)

ਵਡਭਾਗੀਂ ( ਵਡੇ ਭਾਗਾਂ ਨਾਲ) ਗੁਰੁ ਬੋਹਿਥੁ ਵਡਭਾਗੀ ਮਿਲਿਆ ॥

॥ ਰਾਮ ਕਲੀ ਮ : ੫ (੯੧੩)

ਤਥਾ– ਵਡਭਾਗੀ ਹਰਿ ਪਾਇਆ, ਪੂਰਨ ਪਰਮਾਨੰਦ ॥

॥ ੩ ॥ ਸ: ਵਾਰਾਂ ਵ: (੧੪੨੧)

ਵੇਦਾ( ਵੇਦ ਗਯਾਤਾ) ਪੁਛਹੁ ਵੇਦਾ ਜਾਇ ॥ (੧੦) ਸਿਰੀ : (੮੬)

ਵੇਦਾਂ ( ਬਹੁ ਵ:) ਵੇਦਾ ਮਹਿ ਨਾਮੁ ਉਤਮੁ

॥ ੧੯ ਰਾਮਕਲੀ ਮ: ੩ ( ਅਨੰਦ (੯੨੯)

ਤਥਾ– ਬੇਦਾ ਗੰਢੁ ਬੋਲੇ ਸਚੁ ਕੋਇ ॥ ਮ: ੧ (੧੨) ਮਾਝ ( ੧੪੩)

ਕ਼ਦ਼ਅ ( ਕਟਣਾਂ ਦੂਰ ਕ: ) ਨੀਲੀ, ਸਿਆਹੀ ਕਦਾ ਕਰਣੀ,

॥ ਸਿਰੀ ਮ: ੧ (੧੬)
ਜਮਾਇ਼ਤ ( ਸ਼੍ਰੇਣੀ) ਆਈ ਪੰਥੀ, ਸਗਲ ਜਮਾਤੀ, ॥ ੨੮) ਜਪੁ (੩ ਅੰਕ)
ਤੁ਼ਆਮ ( ਰੋਟੀ) ਤਾਮਿ ਪ੍ਰੀਤਿ ਵਸੈ ਘਰਿ ਆਇ ॥ ॥ ਆਸਾ ਮ: ੧ (੩੪੯)
ਤਈਯਨ (ਮੁਕਰਰ) ਹੋਸੀ ਆਇ ਤਈ ॥ ॥ (੧੩) ਰਾਮਕਲੀ (੯੪੩)
ਤੁ਼ਅਲੁਕ਼ ( ਸਬੰਧ) ਤਿਸੁ ਮਾਇਆ ਸੰਗਿ ਨ ਤਾਲਕਾ ॥

॥ ਮਾਰੂ ਮ: ੫ ( ੧੦੮੫)
ਤਸਬੀ਼ਅ ( ਮਾਲਾ) ਤਸਬੀ ਸਾ, ਤਿਸੁ ਭਾਵਸੀ, ॥ ਮ: ੧ (੭) ਮਾਝ (੧੪੦)
ਤ਼ਮਾ਼ਅ ( ਲੋਭ) ਵਡਾ ਦਾਤਾ, ਤਿਸ ਨ ਤਮਾਇ ॥ ੨੫ ॥ ਜਪੁ ( ੫ ਅੰਕ)
ਦ਼ਅਵਾ ( ਅਧਿਕਾਰ) ਦਾਵਾ ਕਾਹੂ ਕੋ ਨਹੀ,

॥ ੧੬੮ਵਾਂ ਸ: ਕਬੀਰ : (੧੩੭੩)
ਨਿ਼ਅਮਤ ( ਮਾਲ ਧਨ) ਵਲੀ ਨਿਆਮਤਿ ਬਿਰਾਦਰਾਂ, ॥ ਤਿਲੰਗ ਮ: ੫ (੭੨੩)
ਫਰਾ਼ਅ ( ਸਿਰ) ਲਏ ਹੁਕਮ ਫਿਰਾਉ ॥ ॥ ਸਾ: ਵਾਂ ਮਾਂ ੩ (੧੪੧੯)
ਫਰੂ਼ਅ ( ਸਾਖਾਂ ਟਾਹਣੀਆਂ) ਤਿਸਦਾ ਫਰੁ ਨ ਕੋਇ ॥

ਸ਼: ਮ: ੩ (੭) ਵਡਹੰਸ ( ੫੮੮)
ਬਦ ਫ਼ਅਲੀ ( ਬੁਰਾ ਕੰਮ) ਬਦ ਫੈਲੀ ਕਿਆ ਹਾਲ ॥ ॥ ਸਿਰੀ : ਮ: ੧ (੬੪)
ਮ਼ਅਮੂਰ ( ਭਰੇ ਹੋਏ, ਰੱਜੇ ਪੁੱਜੇ) ਉਹਾਂ ਗਨੀ ਵਸਹਿ ਮਾਮੁਰ ॥

॥ ਗਉੜੀ ਰਵਿ ( ੩੪੫)
ਮੁ਼ਆਮਿਲਹ ( ਕੰਮ ਧੰਦਾ) ਵਾਟ ਨ ਕਰਈ ਮਾਮਲਾ, ॥ (੨੨) ਮਾਝ (੧੪੮)
ਮ਼ਅਰਫ਼ਤ ( ਆਤਮ ਗਿਆਨ) ਮਾਰਫਤਿ ਮਨੁ ਮਾਰਹੁ ਅਬਦਾਲਾ,

॥ ਮਾਰੂ ਮ: ੫ (੧੦੮੩)
ਮ਼ਅਲੂਮ ( ਜਾਨਣਾ) ਹਵਾਲ ਮਾਲੂਮ ਕਰਦੰ ਪਾਕ ਅਲਾਹ ॥

॥ ( ਤਿਲੰਗ ਮ: ੫ (੭੨੩)
ਮਨ਼ਅ ( ਰੋਕਣਾ) ਅਬਜਗੁ ਜਾਣ ਜਉ ਮਨਾਂ ਰਹੈ ॥ ॥ ਗਉੜੀ ਕਬੀਰ (੩੪੨)
ਮਲਮ਼ਅ ( ਝੂਠਾ ਝੋਲ) ਮੁਲੰਮਾ ਪਾਜ ਲਹਿ ਜਾਇ ॥ਮ:੪

॥ (੭) ਗਉੜੀ) ੩੦੩)
ਲ਼ਅਲ (ਮਾਣਕ) ਲਾਲੁ ਲਾਖ ਬੈ ਆਨੀ ॥ ॥ ਆਸਾ ਮਾ ੫ ( ੩੭੯)
ਵਿਦਾ਼ਅ ( ਤੋਰਨਾ) ਆਪੇ ਵਿਦਾ ਕਰਾਵੈ ॥ ॥ ( ੬) ਬਿਹਾਗੜਾ ( ੫੫੧)

ਸੁਬਹਾਨ – ਸਭ ਦੁਨੀਆ ਸੁਬਹਾਨ ੯ ਮਾਝ (੧੪੨)
ਅ:

ਸੁਭਾਨ – ਗੁਰਮੁਖ ਸੁਖ ਸਭਾਨੁ, ਸਿਰੀ : ਮ: ੧ (੨੧)
ਪੰ:

ਸੁਲਤਾਨ – ਸੁਲਤਾਨ ਖਾਨ ਮੂਲਕ ਉਮਰੇ, ਸਿਰੀ : ਮ: ੧ (੯੪)
ਅ:

ਸੁਰਤਾਨ – ਸੋ ਸੁਰਤਾਨ ਛਤ੍ਰ ਸਿਰਿ ਧਰੈ ॥ ਭੈਰਓ ਕਬੀਰ : (੧੧੬੦)

ਹਜ਼ੂਰ – ਹਾਜ਼ਰ ਹਜੁਰ ਖੁਦਾਇ ॥ ਤਿਲੰਗ ਕਬੀਰ : (੭੨੭)
ਅ:

ਹਦੂਰ – ਗਾਵੈ ਕੋ, ਵੇਖੈ ਹਾਦਰਾ ਹਦੂਰਿ ॥੩॥ ਜਪੁ (੨ ਅੰਕ)
ਪੰ:

ਹਾਜ਼ਿਰ– ਦੇਖੋ 'ਹਜ਼ੂਰ'
ਅ:

ਹਾਦਰ – ਦੇਖੋ 'ਹਦੂਰ'
ਪੰ:

ਕਾਜ਼ੀ – ਤਾ ਤੂ ਮੁਲਾ ਤਾ ਤੂ ਕਾਜੀ, ਸਿਰੀ ÷ ਮ÷ ੧ (੨੪)
ਅ:

ਕਾਦੀ – ਕਾਦੀ ਕੂੜ ਬੋਲਿ ਮਲੁਖਾਇ ॥ ਧਨਾਸਰੀ ਮ: ੧ (੬੬੨)
ਪੰ:

ਗੁਜ਼ਰਹਿ – ਪੰਜ ਵਖਤ ਨਿਵਾਜ ਗੁਜਾਰਹਿ, ਸਿਰੀ: ਮ: ੧ (੨੪)
ਅ:

ਗੁਦਾਰੈ – ਬਿਖਈ ਦਿਨ ਰੈਣਿ ਇਵਹੀ ਗੁਦਾਰੈ ॥ ਸਾਰੰਗ ਮ: ੫ (੧੨੦੫)
ਪੰ:

ਚਰਾਗ਼ – ਗੁਰ ਚਾਨਣ ਗਿਆਨੁ ਚਰਾਗ ॥ ਸ਼: ਮ: ੪ (੧) (੮੪੯)
ਫ਼ਾ:

ਚਰਾਕ – ਕੋਟਿ ਚੰਦਰਮੇ ਕਰਹਿ ਚਰਾਕ ॥ ਭੈਰਉ ਕਬੀਰ: (੧੧੯੩)

ਨਜ਼ਰ – ਨਜਰ ਭਈ ਘਰੁ ਘਰੁ ਤੇ ਜਾਨਿਆ ॥ ਗਉੜੀ ਮ: ੧ (੧੫੩)
ਅ:
ਨਦਰ – ਨਾਨਕ, ਨਦਰੀ ਨਦਰ ਨਿਹਾਲ ॥ ੩੮ ॥ ਜਪੁ (੮ ਅੰ:)
ਪੰ:
ਬਿਸਮਿਲ – ਬਿਸਮਿਲ ਗਊ ਦੇਹੁ ਜੀਵਾਇ ॥ ਭੈਰਉ ਨਾਮ : (੧੧੬੫)
ਫ਼ਾ:
ਮਿਸਮਿਲ – ਮਿਸਮਿਲ ਤਾਮਸ ਭਰਮ ਕਦੂਰੀ ॥ ਭੈਰਉ ਕਬੀਰ : (੧੧੫੮)

ਬੇਕਾਰ – ਉਡਿ ਗਏ ਬੇਕਾਰ ॥ ਧਨਾਸਰੀ ਮ: ੫ (੬੮੩)
ਫ਼ਾ:
ਬੇਕਾਮ – ਬਾਜੀਗਰ ਬੇਕਾਮ ॥ ਮਾਰੂ ਕਬੀਰ : (੧੧੦੫)

ਬਿਗਾਨੀ – ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਗਉੜੀ ਮ: ੫ (੧੮੩)
ਫ਼ਾ:
ਬਿਰਾਨੀ – ਵਜਹੁ ਸਾਹਿਬ ਕਾ, ਸੇਵ ਬਿਰਾਨੀ ॥ ਆਸਾ ਮ: ੫ (੩੯੬)



ਮਿਲਕ – ਦਰਬਾਰ ਮਿਲਕ ਖਾਨਾਇ ॥ ਤਿਲੰਗ ਮ: ੫ (੮੨੩)
ਅ:
ਮਿਲਖ – ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥ ੬ ਵੀਂ ਅਸ: (੨੭੦)
ਪੰ:
ਬੇਗਾਨਾ – ਕਰਣੈ ਹਾਰ ਨ ਬੁਝੈ ਬੇਗਾਨਾ । ਗਉੜੀ ਮ: ੫ (੧੭੮)
ਫ਼ਾ:
ਬਿਰਾਨਾ – ਹੋਰੁ ਸਗਲ ਭਇਓ ਬਿਰਾਨਾ ॥ ਗੂਜਰੀ ਮ: ੫ (੪੯੭)

ਰਮਜ਼ਾਨ – ਕਾਜੀ ਮਹ ਰਮਜਾਨਾ ॥ ਪ੍ਰਭਾਤੀ ਕਬੀਰ : (੧੩੪੯)
ਅ:
ਰਮਦਾਨ – ਵਰਤਨ ਰਹਉ, ਨ ਮਹ ਰਮਦਾਨਾ ॥ ਭੈਰਉ ਮ: ੫ (੧੧੩੬)

ਉਸਤਾਦ (ਅਧਿਆਪਕ) ਭਉਰ ਉਸਤਾਦ ਨਿਤ ਭਾਖਿਆ ਬੋਲੈ,
|| ਸਿਰੀ ਰਾਗ ਮ: ੧ (੨੪)
ਫ਼ਾ :

ਊਹਾਂ ( ਉਸ ਥਾਂ) ਊਹਾਂ ਖ਼ੈਰ ਸਦਾ ਮੇਰੇ ਭਾਈ ||
|| ਗਉੜੀ ਰਵਿਦਾਸ ਜੀ (੩੪੫)
ਫ਼ਾ :

ਉਜੂ ( ਅੰਗ) ਕਿਆ ਉਜੂ ਪਾਕ ਕੀਆ,
|| ਪ੍ਰਭਾਤੀ ਕਬੀਰ ਜੀ ( ੧੩੫੦)
ਅ :

ਓਮੀ (ਅਨਪੜ੍ਹ) ਤਾਂ ਓਮੀ ਸਾਧ ਨ ਮਾਰੀਐ ||
|| (੧੨) ਆਸਾ (੪੬੯)
ਅ :

ਉਮਤ ( ਕੌਮੋਂ ਜ਼ਾਤ, ਸੰਪ੍ਰਦਾਇ) ਦਰੁ ਸੇਵੇ ਉਮਤਿ ਖੜੀ, ਮੁਸਕਲੇ ਹੋਇ... ||
|| ੩ || ਸੱਤੇ (੯੬੭)
ਅ :

ਉਮਰ (ਆਯੂ) ਜੋ ਜੋ ਵੰਞੈ ਡੀਹੜਾ ਸੁ ਉਮਰ ਹਥ ਪਵੰਨ
ਸ: ਸ਼ੇਖ: || ੮੯ || (੧੩੮੨)
ਅ :

ਉਮਰੇ ( ਬਹੁ ਵ:) ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚ ||
|| ੪ ਸਿਰੀ ਮ: ੧ (੬੪)
ਅ :

ਆਂ ( ਓਹ) ਨ ਰਿਜਕ ਦਸਤ ਆਂ ਕਸੇ ||
|| ( ਮ: ੧ (੧੩) ਮਾਝ (੧੪੪)
ਫ਼ਾ :

ਅਉਤ਼ਾਕ਼ ( ਬੈਠਕ) ਇਹ ਕਿਥੈ ਘਰੁ ਅਉਤਾਕੁ ਮਹਲ ਨਪਾਈਐ ||
|| ਸੂਹੀ ਮ: ੧ ( ੭੫੨)
ਫ਼ਾ :

ਅ਼ਉਰਤ (ਇਸਤਰੀ) ਅਉਰਤ ਕਾ ਕਿਆ ਕਰੀਐ ||
|| ਆਸਾ ਕਬੀਰ ਜੀ ( ੪੭੭)
ਫ਼ਾ :

ਅਉਰਾਤ (ਬਹੁ ਵ: ਅਉਰਤ ਦਾ) ਦਸ ਅਉਰਾਤ ਰਖਹੁ ਬਦਰਾਹੀ ||
|| ਮਾਰੂ ਮ: ੫ (੧੨੮੩)
ਫ਼ਾ :

ਅਉਲ ( ਬਹੁ ਵ: ਵਲੀ ਦਾ, ਮਾਲਕ, ਸੁਆਮੀ) ਅਵਲ ਅਉਲ ਦੀਨ ਕਰਿ ਮਿਠਾ,
|| ਸ: ਮ: ੧ (੮) ਮਾਝ (੧੪੧)
ਅ :

ਅਉਲੀਏ ( ਬਹੁ ਵ: ਅਉਲ ਦਾ) ਪੀਰ ਪੈਗਾਬਰ ਅਉਲੀਏ,

ਅ :

|| (੨੭) ਮਾਰੂ(੧੧੦੦)

ਆਸਾ ( ਸੋਟਾ ਡੰਡਾ) ਮਨਸਾ ਮਾਰ ਨਿਵਾਰਹੁ ਆਸਾ ||

ਅ :

ਮਾਰੂ ਮ: ੫ (੧੦੮੩)

ਆਸ਼ਿਕ (ਪ੍ਰੇਮੀ) ਆਸ਼ਕ ਇਹ ਨ ਆਖੀ ਅਹਿ,

ਅ :

|| ਸ: ਮ: ੨ (੨੧) ਆਸਾ (੪੭੪)

ਆਸ਼ਕੀ (ਪ੍ਰੇਮ) ਇਹ ਕਨੇਹੀ ਆਸਕੀ,

|| ਸ: ਮ: ੨ (੨੧) ਆਸਾ (੪੭੪)

ਅਸਤ (ਹੈ) ਅਸਤ ਏਕ, ਦਿਗਰ ਕੁਈ || ਮ: ੧ (੧੩) ਮਾਝ (੧੪੪)

ਆਸ਼ਨਾਈ (ਮਿਤ੍ਰ ਤਾਈ) ਜੋ ਕਿਛੁ ਹੋਆ ਸਭ ਕਿਛੁ ਤੁਝ ਤੇ, ਤੇਰੀ ਸਭ ਆਸਨਾਈ || ਬਿਲਾਵਲ ਮ; ੧ (੭੯੫)

ਆਸਮਾਨ (ਅਕਾਸ਼) ਜਿਮੀ ਪੂਛੇ ਅਸਮਾਨ,

|| ਆਸਾ ਸੇਖ਼ ਫਰੀਦ ਜੀ ( ੪੮੮)

ਅਸਲ (ਮੂਲ) ਨਾਨਕ ਤੇ ਨਰ ਅਸਲ ਖ਼ਰ,

|| ੧੫ ਸ: ਵਾਰਾਂ ਤੋਂ ਵਾਂ (੧੪੧੧)

ਅਸਵਾਰ ( ਆਰੋਹਤ) ਇਕਿ ਹੋਏ ਅਸਵਾਰ ਇਕਨਾ ਸਾਖਤੀ,

|| (੧੦) ਵਾਰ ਮਾਝ (੧੪੨)

ਆਹਾਰ ( ਖਾਣਾ) ਜੀਆ ਕਾ ਆਹਾਰ ਜੀਅ,

|| ਸ: ਮ: ੨ (੧੮) ਰਾਮ : (੯੫੫)

ਅਹਵਾਲ ( ਹਾਲ ਦਾ ਬਹੁ ਵ:) ਮਮ ਈ ਚਿਨੀ ਅਹਵਾਲ ||

|| ਤਿਲੰਗ ਮ: ੧ (੭੨੧)

ਆਕ਼ੀ ( ਮਵਾਸੀ ਬਾਗ਼ੀ) ਆਕੀ ਮਰਹਿ ਅਫਾਰੀ || || ਮਾਰੂ ਮ: ੧ (੯੯੨)

ਅਕ਼ਲ (ਬੁੱਧੀ) ਗੁਰ ਪਰਸਾਦੀ ਅਕਲ ਭਈ ਅਵਰੈ,

|| ਗਉੜੀ ਕਬੀਰ : (੩੩੩)

ਆਖ਼ਿਰ (ਅੰਤ) ਆਖਿਰ ਬਿਅਫਤਮ ਕਸ ਨ ਦਾਰਦ,

॥ ਤਿਲੰਗ ਮ: (੭੨੧)

ਆਗਾਹ ( ਬੇ–ਅੰਤ) ਧਨ ਜੋਬਨ ਆਗਾਹ

॥ ਸ: ਸੇਖ਼ ਫ; (੧੦੫) (੧੩੮੧)

ਆਗ਼ਾਜ਼ਾ ( ਆਰੰਭ) ਜਿਹਵਾ ਧੁਨ ਆਗਾਜਾ ॥

॥ ਰਾਮਕਲੀ ਮ: ੫ ( ੮੮੪)

ਅਗਾਦ( ਪ੍ਰਤੱਗਯਾ ਵਿਆਹ) ਅਗਦ ਪੜੈ ਸੈਤਾਨ ਵੇ ਲਾਲੋ ॥

॥ ਤਿਲੰਗ ਮ: ੧ (੭੨੨)

ਅਜਬ ( ਅਸਚਰਜ) ਨਾਨਕ ਅਜਬੁ ਡਿਠੁ ॥ ਮ: ੧ ॥ (੧੧) ॥ ਮਾਝ (੧੪੦)

ਇਜਾਰਾ ( ਠੇਕੇਦਾਰੀ) ਸੋਲਹ ਸਹਸ ਇਜਾਰਾ ॥

॥ ਭੈਰਉ ਨਾਮ ਦੇਵ ਜੀ (੧੧੬੭)

ਅਜ਼ਰਾਈਲ (ਮੌਤ ਦਾ ਫਰਿਸਤਾ) ਅਜ਼ਰਾਈਲ ਫਰੇਸਤਾ ਹੋਸੀ ਆਇ ਤਈ ॥

॥ (੯੫੩) ਰਾਮਕਲੀ



ਆਤਿਸ਼ (ਅੱਗ) ਆਤਿਸ ਦੁਨੀਆਂ ਖੁਨਕ ਨਾਮ ਖੁਦਾਇਆ ॥

॥ ਮ: ੧ (੨੭) ਮਲਾਰ

ਅਤੀਮਾ ( ਬਹੁ ਵ: ਯਤੀਮ ਦਾ) ਥੀਏ ਅਤੀਮਾ ਗਡ ॥

॥ ੪੫ ਸ: ਸੇਖ਼ ਫ: (੧੩੮੦)

ਅੰਦੇਸ਼ਾ ( ਡਰ ਤੌਖਲਾ) ਤ੍ਰਿਬਿਧਿ ਕਰਮ ਕਮਾਵਣੇ ਆਸ ਅੰਦੇਸਾ ਹੋਇ

॥ ( ਸਿਰੀ ਮ: ੧) (੧੮)

ਅੰਦੋਹ ( ਚਿੰਤਾ ਸ਼ੋਕ) ਦੂਖ ਅੰਦੋਹ ਨਹੀ ਤਿਹ ਠਾਉਂ ॥

॥ ਗਉੜੀ ਰਵਿਦਾਸ : ( ੩੪੫)

ਅੰਦਾਜ਼ਾ ( ਯੋਗ, ਅਨੁਮਾਨ) ਬੋਲਿ ਸਕੈ ਨ ਅੰਦਾਜਾ ॥

॥ ਬਿਲਾਵਲ ਕਬੀਰ (੮੫੬)

ਆਦਮ ( ਪਹਿਲਾ ਆਦਮੀ (ਬਾਬਾ ਆਦਮ ਕਉ ਕਿਛ ਨਦਰ ਦਿਖਾਈ ॥

॥ ਭੈਰਉ ਕਬੀਰ ਜੀ (੧੧੬੧)

ਆਦਮੀ (ਵਿਅਕਤੀ) ਹਮ ਆਦਮੀ ਹਾਂ ਇਕ ਦਮੀ,

॥ ਧਨਾਂਸਰੀ ਮ: ੧ ( ੬੬੦)

ਅ਼ਦਲ (ਨਿਆਂ, ਇਨਸਾਫ) ਅਦਲ ਕਰੇ ਗੁਣ ਕਾਰੀ ॥

॥ ਰਾਮਕਲੀ ਮ: ੧ ( ੯੦੭)

ਅ਼ਦਲੀ (ਨਿਆ ਕਰਤਾ) ਅਦਲੀ ਹੋਇ ਬੈਠਾ ਪ੍ਰਭ ਆਪਿ ॥

॥ ਗਉੜੀ ਮ: ੫( ੧੯੯)

ਅਫ਼ਜੂੰ ( ਬਾਕੀ ਵਸ਼ੇਸ਼) ਅਫਜੂ ਖੁਦਾਇਆ ॥

॥ ਸ: ਮ: ੧ (੧੩) ਮਾਝ (੧੪੩)

ਅ਼ਾਫੂ ( ਖਿਮਾ ਕਰਨਾ ( ਗੁਨਹ ਉਸ ਕੇ ਸਗਲ ਆਫੂ,

॥ ਤਿਲੰਗ ਮ: ੫ (੭੨੪)

ਅੱਬੇ (ਪਿਤਾ) ਅਮ ਅਬੇ ਥਾਵਹੁ ਮਿਠੜਾ ॥ ॥ ਸਿਰੀ ਮ: ੫ (੭੩)



ਆਬ ਫ: ( ਪਾਣੀ) ਅਸਮਾਨ ਜਿਮੀ ਦਰਖਤ ਆਬ ਪੈਦਾਇਸ ਖੁਦਾਇ ॥

॥ ਤਿਲੰਗ ਮ: ੫ ( ੭੨੩)

ਐ਼ਬ ਅ: (ਅਵਗੁਨ) ਐਬ ਤਨ ਚਿਕੜੋ, ॥ ਸਿਰੀ ਮ: ੧ (੨੪)

ਆਬਾਦਾਨ ਫਾ: (ਬਾਸੀ) ਆਬਾਦਾਨ ਸਦਾ ਮਸਹੂਰ ॥

॥ ਗਉੜੀ ਰਵਿਦਾਸ ਜੀ (੩੪੫)

ਅਬਦਾਲੀ ( ਵਲੀ ਅਲਾਹ) ਕਰਿ ਅਬਦਾਲੀ ਭੇਸਵਾ ॥

॥ ਭੈਰਉ ਨਾਮ: (੧੧੬੭)

ਅਬਦਾਲ ( ਬਦਲ ਜਾਣ ਵਾਲਾ) ਮਾਰਫਤ ਮਨ ਮਾਰਹੁ ਅਬਦਾਲਾ,

॥ ਮਾਰੂ ਮ: ੫ (੧੦੮੪)

ਆਮਦ ਫ: ( ਆਉਣਾ ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥

॥ ਤਿਲੰਗ : ਨਾਮ ( ੭੨੭)

ਅਮਾਨ ( ਅਮਾਨਤ) ਅਵਰ ਵਸਤੁ ਤੁਝ ਪਾਹਿ ਅਮਾਨ ॥

॥ ਆਸਾ ਮ: ੫ (੩੭੪)

ਅਮਰ ( ਆਗਿਆ ਹੁਕਮ) ਸਚਾ ਅਮਰ ਸਚਾ ਪਾਤਸਾਹੁ ॥

॥ ਗਉੜੀ ਮ: ੩ (੧੬੧)

ਆਮਰ ( ਹੁਕਮੀ, ਹਾਕਮ) ਧੁਰ ਕੀ ਭੇਜੀ ਆਈ ਆਮਰਿ ॥

॥ ਆਸਾ ਮ: ੫ (੩੭੧)

ਅਮਲ ( ਨਸ਼ਾ) ਅਮਲ ਗਲੋਲਾ ਕੂੜ ਕਾ, ॥ ਸਿਰੀ ਮ: ੧ (੧੫)

ਅਮਲ (ਕਰਮ ਆਚਾਰ) ਅਮਲ ਕਰਿ ਧਰਤੀ, ਬੀਜ ਸਬਦੋ ਕਰਿ,

॥ ਸਿਰੀ ਮ: ੧ (੨੪)

ਆਮਿਰ ( ਅਭਿਆਸੀ, ਕਰਿੰਦਾ) ਇਹ ਆਮਰਿ , ਹਮ ਗੁਰ ਕੀਏ ਦਰਬਾਰੀ ॥

॥ ਆਸਾ ਮ: ੫ (੩੭੧)

ਆਰਾਉ ਸਜਾਵਟ (ਜਾ ਕੇ ਰੁਖ ਬਿਰਖ ਆਰਾਉ ॥ ॥ ਸਿਰੀ ਮ: ੧ (੨੫)

ਅਰਸ਼ ( ਤਖਤੇ ਖੁਦਾ, ਦੇਵ ਲੋਕ) ਨੂਰ ਅਰਸਹੁ ਕੁਰਸਹੁ ਝਟੀਐ ॥

॥ ੨ ॥ ਵਾਰ ਸੱਤੇ ਡੂਮ (੯੬੭)

ਅਰਜ਼ (ਬੇਨਤੀ) ਯਕ ਅਰਜ਼ ਗੁਫਤਮ, ਪੇਸ ਤੋ ਦਰ,

॥ (ਤਿਲੰਗ ਮ: ੧ (੭੨੧)

ਅਰਦਾਸ ਅ: (ਬਗੋ ਨਾਨਕ ਅਰਦਾਸ, ॥ ਤਿਲੰਗ ਮ: ੫ ( ੭੨੩)

ਆਲਾ ਅ: ( ਸ੍ਰੇਸ਼ਠ) ਬੰਦਗੀ ਅਲਹ ਆਲਾ ਹੁਜਰਾ ॥

॥ ਮਾਰੂ ਮ: ੫ ( ੧੦੮੩)

ਆਲੇ ਅ: (ਉੱਚਾ ਵੱਡਾ) ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥

॥ ਤਿਲੰਗ ਨਾਮ ਦੇਵ ਜੀ (੭੨੭)

ਅੱਲਾਹ (ਕਰਤਾਰ) ਦੇਖੋ ਆਲਾ

ਆਲਮ (ਵਿਦਵਾਨ, ਸੰਸਾਰ) ਖਾਕ ਨੂਰ ਕਰਦੰ, ਆਲਮ ਦੁਨੀਆਇ ॥

॥ ਤਿਲੰਗ ਮ: ੫ (੭੨੩)

ਅਲੰਮਸਤ ( ਮਤਵਾਲਾ) ਹਰਿ ਰਸ ਪੀਵੈ ਅਲਮਸਤੁ ਮਤਵਾਰਾ ॥

॥ ਆਸਾ ਮ: ੫ ( ੩੭੭)

ਅਵਲ ਅ: (ਆਦ ਪਹਿਲਾ ਮੁਢ) ਦੇਖੋ 'ਅਉਲੀਆ'

ਈਂ ਫਾ: (ਇਹ) ਦੇਖੋ ' ਅਹਵਾਲ'

ਇਸ਼ਕ ( ਪ੍ਰੇਮ) ਰਤੇ ਇਸ਼ਕ ਖੁਦਾਇ , ਰੰਗ ਦੀਦਾਰ ਕੇ ॥

॥ ਆਸਾ ਸੇਖ਼ ਫ: (੪੮੮)

ਈਹਾਂ ਫਾ: (ਇਸ ਥਾਂ) ਈਹਾ ਖਾਟ ਚਲਹੁ ਹਰਿ ਲਾਹਾ,

॥ ਗਉੜੀ ਮ: ੫ (੧੩)

ਇਕਤਿਆਰ ਅ: (ਸਵੀਕਾਰ, ਅਧਿਕਾਰ) ਬੰਦੇ ਬੰਦਗੀ ਇਕਤਿਆਰ,

॥ ਗਉੜੀ ਕਬੀਰ ਜੀ (੩੩੮)

ਇ਼ਖਲਾਸ ( ਪਵਿੱਤਰ) ਰਿਦੈ ਇਖਲਾਸ ਨਿਰਖਲੇ ਮੀਰਾ ॥

॥ ਭੈਰਉ ਕਬੀਰ ( ੧੧੫੯)

ਇਤਬਾਰ ਫਾ: (ਭਰੋਸਾ) ਨਕੀ ਵਢੀ ਲਾ ਇਤਬਾਰ ॥

॥ ਮ: ੧ (੨੨) ਮਲ੍ਹਾਰ ( ੧੨੮੮)

ਈ਼ਦ (ਖੁਸ਼ੀ, ਸ਼ਾਦੀ) ਜਾ ਕੈ ਈਦ ਬਕਰੀਦ, ਕੁਲ ਗਊ ਰੇ ਬਧ ਕਰੈ,

॥ ਮਲਾਰ ਰਵਿ: (੧੨੯੩)

ਇਫਤਰਾ (ਝੂਠ) ਬੇਦ ਕਤੇਬ ਇਫਤਰਾ ਭਾਈ,

॥ ਤਿਲੰਗ ਕਬੀਰ ਜੀ ( ੭੨੭)

ਈਮਾਨ ਅ: ( ਸ਼ਰਧਾ) ਹੋਇ ਕਿਰਸਾਣੁ ਈਮਾਨ ਜਮਾਇਲੈ,

॥ ਸਿਰੀ ਮ: ੧ (੨੪)

ਇੱ਼ਲਤ ਅ : (ਛੇੜ ਖ਼ਾਨੀ) ਇਲਤ ਕਾ ਨਾਉ ਚਉਧਰੀ,

॥ ਸ: ਮ: ੨ (੨੨) ਮਲਾਰ (੧੨੮੮)

ਸਉਦਾ ਤੁ: ਸਚ ਸਉਦਾ ਜਿਸੁ ਪਾਸ ॥ ॥ ਸਿਰੀ ਮ: ੧ (੧੮)

ਸਉਦਾਗਰ ਫ਼ਾ: (ਬਿਓਪਾਰੀ) ਲੈ ਤੁਰੇ ਸਉਦਾਗਰੀ ਸਉਦਾਗਰ ਧਾਵੈ ॥
॥ ( ਸੋਰਠ ਮ: ੧ (੫੯੫)

ਸਉਦਾਗਰੀ ਫ਼ਾ: ( ਬਿਉਪਾਰ) ਦੇਖੋ 'ਸਉਦਾਗਰ'

ਸਿਆਹ ਫ਼ਾ: ( ਕਾਲਾ) ਹਥਹੁ ਛੁੜਕੀ ਤਨੁ ਸਿਆਹੁ ਹੋਇ,
॥ ਸ: ਮ: ੩ (੫) ਗੂਜਰੀ (੫੧੦)

ਸਿਆਹੀ ( ਫ਼ਾ : (ਮੈਲ) ਨੀਲੀ, ਸਿਆਹੀ ਕਦਾ ਕਰਨੀ,
॥ ਸਿਰੀ ਮ: ੧ (੧੬)

ਸੁਆਵਗੀਰ ਫ਼: ( ਖੁਦ ਗ਼ਰਜ਼) ਸੁਆਵਗੀਰ ਸਭਿ ਉਘੜਿ ਆਏ ॥
॥ ਸ: ਮ: ੪ (੭) ਗਉੜੀ ( ੩੦੩)

ਸਾਇਆ ਫ਼ਾ: (ਛਾਉਂ) ਛਾਇਆ ਪ੍ਰਭ ਛਤ੍ਰ ਪਤਿ ਕੀਨੀ ॥
ਸੂ : ॥ ਛੰ: ਮ: ੫ ( ੭੮੧)

ਸਈਯਾਦ ਅ: ( ਸ਼ਿਕਾਰੀ) ਪੁਰਸ ਹੋਏ ਸਈਯਾਦ ॥
॥ ਮ: ੧ (੧੪) ਸਾਰੰਗ (੧੨੪੨)

ਸਾਇਤ ਅ: (ਵੇਲਾ) ਬੋਲਹ ਹਰਿ ਹਰਿ ਰਾਮ ਨਾਮ ਹਰਿ ਸਾਤੇ ॥
॥ (੧੬) ਸੋਰਠ ( ੬੪੮)

ਸ਼ਾਇਰ ਅ: (ਕਵੀ) ਜੇ ਸਉ ਸਾਇਰ ਮੇਲੀਅਹਿ, ॥ ਸਿਰੀ ਮ: ੧ (੫੩)

ਸ਼ਹੁ ਫ਼ਾ : (ਪਤੀ) ਸਹੁ ਅਲਾਇਸੀ ॥ ॥ ਸੂਹੀ ਸ਼ੇਖ਼ ਫ਼ਰੀਦ : (੭੯੪)

ਸ਼ਾਹ ਫ਼ਾ: (ਪਤੀ, ਸੁਆਮੀ, ਪਰਮੇਸੁਰ) ਸਾਹਿ ਗਇਐ ਪਛਤਾਇ ॥
॥ ਮ: ੧ (੧੯) ਮਲਾਰ ( ੧੨੮੬)

ਸ਼ੀਹਾਂ ਫ਼ਾ: ( ਸਿਕਾਰੀ ਪੰਛੀ) ਸੀਹਾ ਬਾਜਾ ਚਰਗਾ ਕੁਹੀਆ,
॥ ਸ: ਮ: ੧ (੧੪) ਮਾਝ(੧੪੪)

ਸ਼ਾਹ ਆਲਮ .(ਖਸੈ ਖ਼ੁੰਦਕਾਰ ਸ਼ਾਹ ਆਲਮ,
॥ ਆਸਾ ਮ: ੧ ( ਪੱਟੀ) ੪੩੨)

ਸੁਹਾਣ ਅ: ( ਪਵਿਤਰ ਸਰੂਪ, ਪਰਮਾਤਮਾ) ਸਤ ਸੁਹਾਣ ਸਦਾ ਮਨ ਚਾਉ ॥

॥ ੨੧ ॥ ਜਪੁ (੪)

ਸ਼ਹੀਦ ਅ: (( ਗਵਾਹ) ਮਾਨੀਅਹਿ ਸੇਖ ਸਹੀਦ ਪੀਰਾ ॥

॥ ਮਲਾਰ ਰਵਿਦਾਸ ਜੀ (੧੨੯੩)

ਸ਼ੁਹਦੇ ਅ: (ਸ਼ਹੀਦ ਦਾ ਬਹੁ ਵ: (ਸੁਹਦੇ ਅਉਰ ਸਹੀਦ ॥ ਸਿਰੀ ਅ :

॥ ਮ; ੧ (੫੩)

ਸ਼ਾਹਨ ਫ਼ਾ: (ਸ਼ਾਹਨੀ) ਸਾਹਨ ਸਤ ਕਰੈ ਜੀਅ ਅਪਨੈ ॥

॥ ਗਉੜੀ ਕਬੀਰ ਜੀ (੩੨੮)

ਸ਼ਾਹਾਨ ਫ਼ਾ: (ਸ਼ਾਹਾਂ ਦਾ ਬਹੁ ਵ:) ਸਿਰਿ ਸਾਹਾ ਪਾਤਸਾਹੁ ॥

॥ ਸਿਰੀ ਮ: ੫ (੪੪)

ਸ਼ਹਨਾਈ ਫ਼ਾ: (ਇਕ ਬਾਦਨ) ਕਹਾ ਭੇਰੀ ਸਹਨਾਈ ॥

॥ ਆਸਾ ਮ: ੧ (੪੧੭)

ਸਹਨਕ ਫ਼ਾ: (ਥਾਲੀ, ਰਕੇਬੀ) ਸਹਨਕ ਸਭ ਸੰਸਾਰਾ ॥



॥ ਭੈਰਉ ਨਾਮਦੇਵ ਜੀ (੧੧੬੭)

ਸਾਹਿਬ ਅ: (ਸੁਆਮੀ) ਸਾਚਾ ਸਾਹਿਬ, ਸਾਚੁ ਨਾਇ ॥ ੪ ॥ ਜਪੁ ( ੨ ਅੰਕ)

ਸਾਹਿਬੀ ਫ਼ਾ: (ਮਾਲਕੀ) ਗਿਰੰਬਾਰੀ ਵਡ ਸਾਹਬੀ, ॥ ਸਿਰੀ ਮ: ੫ (੪੨)

ਸਹੰਮ ਫ਼ਾ: (ਡਰ) ਸਿਰ ਸਿਰ ਸੁਖ ਸਹੰਮਾ, ਦੇਹਿ ਸੁ ਤੂ ਭਲਾ ॥੧ ॥

॥ ਤੁਖਾਰੀ ਮ: ੧ (੧੧੦੭)

ਸਹੰਮੀ ਅ: (ਕਾਲਖ) ਖੋਟੇ ਦਮ ਸਹੰਮੀ ॥

॥ ੨੯ ॥ ਸ: ਵਾਰਾਂ ਤੋ ਵ: ਮ: ੧ (੧੪੧੨)

ਸਹਾਮੰ ਅ: ਸਹਮ ਦਾ ਬਹੁ ਵ:( ਸਿਰ ਸਿਰ ਲੇਖ ਸਹਾਮੰ ॥

॥ ਸੋਰਠ ਅ: ਮ: ੧ (੬੩੪)

ਸ਼ਹਰ ਫ਼ਾ: ( ਪਟਨ, ਮਹਾਂ ਨਗਰ) ਲਾਹੌਰ ਸਹਰੁ ਜਹਰੁ ਕਹਰੁ,

॥ ਸ: ਵਾਰਾਂ ਤੋ ਵਧੀਕ ਮ: ੧ (੧੪੧੨)

ਸਿਹਰ (ਜਾਦੂ, ਮੰਤ੍ਰ) ਇਹ ਜਿ ਦੁਨੀਆਂ ਸਿਹਰ ਮੇਲਾ ਦਸਤਗੀਰੀ ਨਾਹਿ ॥
॥ ਤਿਲੰਗ, ਕਬੀਰ ਜੀ (੭੨੭)

ਸਹਲਾ ਅ: (ਸੌਖਾ) ਤਾਂ ਸਹਲਾ ਮਰਣਾ ਹੋਇ ॥
॥ ਮ: ੩ (੨੭) ਬਿਹਾਗੜਾ (੫੫੫)

ਸ਼ੱਕ ( ਭੁਲੇਖਾ) ਸਕ ਕਰਉ ਜੇ ਦੂਸਰ ਹੋਇ ॥
॥ ਤਿਲੰਗ ਕਬੀਰ ਜੀ (੭੨੭)

ਸੀਕਾ ਫ਼ਾ: ( ਰੁਪਿਆ, ਹੁਕਮ) ਗਣ ਨ ਸਕਉ ਸੀਕਾ ॥
॥ ਗੂਜਰੀ ਮ: ੫ ( ੫੦੭)

ਸ਼ਿਕਦਾਰ ਫ਼ਾ: (ਰਾਜਾ) ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ...॥
॥ ਆਸਾ ਮ: ੪ (੩੬੬)

ਸ਼ਕਰ ਫ਼ਾ: (ਮਿਠਾ ਪਦਾਰਥ) ਸਗਲੀ ਧਰਤੀ ਸਕਰ ਹੋਵੈ, ਖੁਸੀ ਕਰੈ ਨਿਤ ਜੀਉ ॥
॥ ਸ: ਮ: ੧ (੯) ਮਾਝ (੧੪੧)

ਸ਼ਿਕਾਰ ਫ਼ਾ: (ਅਖੇੜ ਬਿਰਤ) ਸੰਤ ਸੰਗਿ,ਲੇ ਚੜਿਓ ਸਿਕਾਰ ॥
॥ ਭੈਰਉ ਮ:੫ (੧੧੩੬)

ਸ਼ਾਖ਼ ਫ਼ਾ: (ਟੈਹਣੀ) ਸਾਖ ਤਰੋਵਰ ਮਵਲ ਸਰਾ ॥
॥ ਸਵੱਯੇ ਮ: ੩ ( ੧੩੯੨)

ਸ਼ੇਖ਼ ਅ: ( ਵਿਦਵਾਨ ਬਜ਼ੁਰਗ) ਤਾ,ਪੜਹਿ ਕਤੇਬਾ, ਮੁਲਾ ਸੇਖ ਕਹਾਵਹਿ ॥
॥ ਸ: ਮ: ੧ (੧੫) ਮਾਝ (੧੪੫)

ਸਾਖ਼ਤ ਫ਼ਾ: ( ਬਨਾਉਣਾ (ਘੋੜੇ ਪਾਖਰ ਸੋਇਨ ਸਾਖਤ
॥ ਸਿਰੀ ਮ: ੧ (੧੬)

ਸਾਖ਼ਤੀ ਫ਼ਾ: ((ਕਰੜਾਈ) ਦੇਖੋ 'ਅਸਵਾਰ'

ਸਾਖ਼ਤੀ ( ਰਚਨਾ) ਆਪਿ ਕਰਾਏ ਸਾਖ਼ਤੀ, ਫਿਰਿ (੨੩) ਆਸਾ : (੪੭੫)

ਸਗ ਫ਼ਾ: ( ਕੁੱਤਾ) ਸਗ ਨਾਨਕ ਦੀਵਾਨਾ ਮਸਤਾਨਾ,
॥ ਮ: ੧ (੨੭) ਮਲਾਰ (੧੨੯੧)

ਸੰਗਿ ਫ਼ਾ: ( ਪੱਥਰ) ਹਮ ਪਾਪੀ ਸੰਗਿ ਤਰਾਹਿ

॥ ਸ: ਮ: ੪ ੫ ਕਾਨੜਾ ( ੧੩੧੪)

ਸ਼ੰਗ ਫ਼ਾ: (ਚੋਰ ਡਾਕੂ) ਜਮ ਸੰਗਿ ਨ,ਫਾਸਹਿ

॥ (੨) ਮਾਰੂ ਮ: ੫ ( ੧੦੭੫)

ਸੋਗ ਫ਼ਾ: ( ਸੰ: ਸ਼ੋਕ) ਸੋਗ ਅ੍ਰਗਨਿ ਤਿਸੁ ਜਨ ਨ ਬਿਆਪੈ

॥ ਧਨਾਸਰੀ ਮ: ੫) ੬੮੪)

ਸੀਚਾਨੇ ਫ਼ਾ: ( ਛੋਟਾ ਬਾਜ਼) ਸੀਚਾਨੇ, ਜਿਉ ਪੰਖੀਆ,

॥ ਸਿਰੀ ਮ: ੧ ਅ: (੫੫)

ਸਾਜ਼ ਫ਼ਾ: ( ਬਨਾਇਆ) ਜਿਨਿ ਤੂ ਸਾਜਿ ਸਵਾਰਿ ਸੀਗਾਰਿਆ

॥ ਅਸਟ ੪ ਸੁਖਮਨੀ ਮ: ੫ ( ੨੬੬)

" " (ਜੰਤਰ) ਆਣੇ ਘੂਘਰ ਸਾਜਾ ॥ ॥ ਰਾਮਕਲੀ ਮ: ੫ ( ੮੮੪)

" " (ਸਾਮਾਨ) ਚਲਣ ਕਾ ਕਰਿ ਸਾਜ ॥ ੭੯ ॥ ਸ: ਸ਼ੇਖ ਫ: (੧੩੮੨)

ਸਜ਼ਾਇ ਫ਼ਾ: (ਸ਼ਾਸਨਾ) ਦਿਲ ਕਬਜ ਕਬਜਾ ਕਾਦਰੋ, ਦੋਜਕ ਸਜਾਇ ॥

॥ ਤਿਲੰਗ ਮ: ੫ (੭੨੩)

ਸਿਜਦਾ ਅ: (ਨਮਸਕਾਰ ਪਰਨਾਮ) ਸਿਦਕ ਕਰਿ ਸਿਜਦਾ, ਮਨ ਕਰਿ ਮਕਸੂਦ ॥
॥ ਸ: ਮ: ੧ (੪) ਸਿਰੀ ( ੮੪)

ਸ਼ੈਤਾਨ ਅ: (ਇਲਤੀ, ਸ਼ਰਾਰਤੀ) ਦੇਖੋ 'ਅਗਦ'

ਸ਼ਤਾਬ ਫ਼ਾ: (ਛੇਤੀ ਜਲਦੀ ) ਚਲਹੁ ਸਿਤਾਬ ਦੀਵਾਨਿ ਬੁਲਾਇਆ ॥

॥ 'ਸੂਹੀ ਕਬੀਰ : (੭੯੨)

ਸ਼ਤਰੰਜ ਫ਼ਾ: ( ਇਕ ਖੇਲ) ਸਤਰੰਜ ਬਾਜੀ ਪਕੈ ਨਾਹੀ,

॥ ਆਸਾ ਮ: ੧ (੩੫੯)

ਸਦ ਫ਼ਾ: (ਹਮੇਸ਼ਾ) ਓਨਾ ਕੇ ਮੁਖ ਸਦ ਉਜਲੇ,

॥ ਸ: ਮ: ੩ (੨੧) ਸਿਰੀ: ( ੯੧)

ਸਦ ਫ਼ਾ: ( ਸਉ) ਦਿਉ ਹਾੜੀ ਸਦ ਵਾਰ ॥ ਸ਼: ਮ: ੧ (੧) ਆਸਾ (੪੬੨)

ਸੂਦ ਫ਼ਾ: (ਲਾਹਾ) ਨਿਤ ਸਉਦਾ ਸੂਦ ਕੀਚੈ ਬਹੁ ਭਾਤਿ ,

॥ ਗਉੜੀ ਮ: ੪ ( ੧੬੬)

ਸਿਦਕ ਅ: (ਸ਼ਰਧਾ ਭਰੋਸਾ) ਮਿਹਰ ਮਸੀਤਿ, ਸਿਦਕੁ ਮੁਸਲਾ ਹਕ ਹਲਾਲ ਕੁਰਾਣ ॥ ਸ: ਮ: ੧(੭)੧੪੦) ਮਾਝ

ਸਦਕਾ ਅ: (ਬਲੀਦਾਨ, ਕੁਰਬਾਨੀ) ਨਿਰਗੁਣ ਰਾਖ ਲੀਆ ਸੰਤਨ ਕਾ ਸਦਕਾ ॥

॥ ਤੁਖਾਰੀ ਛੰ: ਮ: ੫ (੧੧੧੭)

ਸਾਦਿਕ ਅ: (ਸਰਧਾਵਾਨ) ਪੀਰ ਪੈਕਾਬਰ ਸਾਲਕ ਸਾਦਿਕ,

॥ ਆਸਾ ਮ: ੧ (੩੫੮)

ਸੀਨਾ ਫ਼ਾ: (ਛਾਂਤੀ) ਸੀਤਲੁ ਮਨੁ ਸੀਨਾ ਰਾਮ ॥

॥ ਬਿਲਾਵਲ ਛੰ ਮ: ੫ (੮੪੮)

ਸਨਾਇ ਅ: (ਉਪਮਾ, ਕੀਰਤੀ) ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥ ਮ: ੧(੭) ਮਾਝ (੧੪੧)

ਸ਼ਨਾਖਤ ਫ਼ਾ: ( ਪਛਾਣ) ਨਾਨਕ ਸਚ ਦਾਤਾਰ ਸਨਾਖਤ ਕੁਦਰਤੀ ॥

॥ (੮) ਮਾਝ (੧੪੧)

ਸੁੰਨੱਤ ਅ: ( ਰਾਹ ਰੀਤ) ਸਰਮ, ਸੁੰਨਤ, ਸੀਲ ਰੋਜਾ, ਹੋਹ ਮੁਸਲਮਾਨ

॥ ਸ: ਮ: ੧(੭) ਮਾਝ (੧੪੦)

ਸੁੰਨੱਤ ਅ: ( ਖ਼ੁਤਨਾ) ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ.... ॥

॥ ਆਸਾ ਕਬੀਰ (੪੭੭)

ਸੁਪੇਦ ਫਾ: ( ਉਜਲ, ਚਿੱਟਾ) ਤੁਮ ਮਖਤੂਲ ਸੁਪੇਦ ਸਪੀਅਲ,

॥ ਆਸਾ ਰਵਿਦਾਸ ਜੀ (੪੮੬)

ਸੁਪੇਦੀ ਫਾ: (ਚਿੱਟੀ) ਸੁਪੇਦੀ, ਸਤੁ ਦਾਨੁ ॥ ॥ ਸਿਰੀ ਮ: ੧ (੧੬)

ਸਫ਼ ਅ: (ਚਟਾਈ ਪੰਗਤਾਦਿ) ਗੁਰਮੁਖਿ ਬੈਸਹੁ ਸਫਾ ਵਿਛਾਇ ॥

॥ ਬਸੰਤ ਮ: ੫ (੧੧੮੫)

ਸੂਫ਼ ਅ: (ਉੱਨ, ਪਸਮ) ਫਰੀਦਾ, ਕੰਨਿ ਮੁਸਲਾ ਸੂਫ ਗਲ,

॥ ੫੦ ॥ ਸ: ਸ਼ੇਖ਼ ਫ: (੧੩੮੦)

ਸ਼ਿਫ਼ਤ ਅ: (ਗੁਣ, ਸਲਾਹਤਾ) ਦੇਖੋ 'ਸਨਾਇ'

ਸ਼ਬ ਫ਼ਾ: ( ਰਾਤ) ਸਬ ਰੋਜ ਗਸਤਮ ਦਰ ਹਵਾ ਕਰ ਦੇਮ ਬਦੀ ਖਿਆਲ ॥

॥ ਤਿਲੰਗ ਮ; ੧ (੭੨੧)

ਸ਼ਾਬਾਸ਼ ਫਾ: (ਖੁਸ਼ ਰਹੋ) ਗੁਰ ਪੂਰੇ ਸ਼ਾਬਾਸਿ,

॥ ਸਿਰੀ ਮ: ੧ (੧੮)

ਸਰਾਫ਼ ਅ: (ਪਾਰਖ, ਬਿਉਪਾਰੀ) ਜੇ ਹੋਵੈ ਨਦਰ ਸਰਾਫ ਕੀ,

॥ ਸ: ਮ: ੨ (੧੮) ਮਾਝ (੧੪੬)

ਸਰਫ਼ਾ ਅ: (ਸੂਮ ਪੁਣਾ) ਸਰਫੈ ਸਰਫੈ ਸਦਾ ਸਦਾ,

॥੩੧ ॥ ਸ: ਵ: ਤੋਂ ਵਧੀਕ ਮ: ੧ (੧੪੧੨)

ਸੁਬਹ ਅ: (ਸਵੇਰੇ) ਸੁਬਹ ਨਿਵਾਜ ਗੁਜਾਰਿ ॥

॥ ੭੧ ॥ ਸ: ਸੇਖ ਫ: ਜੀ (੧੩੮੧)

ਸੁਬਾਹ ਅ: (ਸਵੇਰ) ਚਉਥੈ ਪਹਰ ਸਬਾਹ ਕੈ,

ਸ: ਮ: ੨ (੧੮) ਮਾਝ (੧੪੬)

ਸੁਬਹਾਨ ਅ: ( ਪਵਿਤ੍ਰ ਆਤਮਾ ਕਰਤਾਰ) ਸਭ ਦੁਨੀਆ ਸੁਬਹਾਨੁ ਸਚਿ ਸਮਾਈਐ (੯) ਮਾਝ (੧੪੨)

ਸਾਬਕ੍ਹਾ ਅ: (ਪਹਿਲਾ) ਬਾਪ ਸਾਬਕਾ ਕਰੈ ਲਰਾਈ,

ਆਸਾ ਕਬੀਰ ਜੀ (੪੮੨)

ਸਾਬਤ ਅ: ( ਪੂਰੀ) ਨਦਰ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥

(੩) ਸਾਰੰਗ (੧੨੩੮)

ਸਾਬੂਨ ਅ: ( ਮੈਲ ਖੋਰਾ) ਦੇ ਸਾਬੂਨ ਲਈਐ ਓਹੁ ਧੋਇ ॥

॥੨੦ ॥ ਜਪੁ ( ਅੰਕ ੪)

ਸਬਰ ਅ: (ਸੰਤੋਖ) ਦੇਖੋ 'ਸਾਬੂਰੀ'

ਸਾਬਰ ਅ: ( ਸੰਤੋਖੀ)

ਸਾਬਰੀ ਅ: (ਸੰਤੋਖੀ) ਸਬਰ ਅੰਦਰਿ ਸਾਬਰੀ,

॥੧੧੬॥ ਸ: ਸੇਖ਼ ਫ: (੧੩੮੪)

ਸਾਬੂਰੀ ਫਾ: (ਸੰਤੋਖ) ਸਿਦਕ ਸਾਬੂਰੀ ਸਾਦਿਕਾ, ਸਬਰ ਤੋਸਾ ਮਲਾਇਕਾ ॥

(੨) ਮ: ੧ ਸਿਰੀ : (੮੩)

ਸੇਮ ਫ: (ਤੀਜਾ) ਦੋਮ ਨ ਸੇਮ, ਏਕ ਸੋ ਆਹੀ ॥

॥ ਗਉੜੀ ਰਵਿਦਾਸ : (੩੪੫)

ਸਮਾਇ ਅ: ( ਵਜਦ ਮਸਤੀ) ਤਉ ਦਰਸਨ ਕੀ ਕਰਉ ਸਮਾਇ ॥

॥ ਤਿਲੰਗ ਮ: ੧ (੭੨੧)

ਸਮਾਇ ਅ: (ਸੁਨਣਾ) ਕੰਨੀ ਸੁਰਤ ਸਮਾਇ ॥

॥ ਮ: ੧ (੧੫) ਮਾਰੂ ( ੧੦੮੧)

ਸਮਾਈ ਫ਼ਾ: ( ਸੁਨਣਾ) ਮੋਹਿ ਅਨਾਥ ਕੀ ਕਰਹੁ ਸਮਾਈ ॥

॥ ਗਉੜੀ ਮ: ੫ (੨੦੪)

ਸੂਮ ਅ: (ਕਿਰਪਣ) ਸੂਮਹ ਧਨ ਰਾਖਣ ਕਉਦੀਆ,

॥ ਆਸਾ ਕਬੀਰ : (੩੭੯)

ਸ਼ਮਾਨਾ ਫਾ: ( ਚੰਦੋਆ) ਊਚ ਸਮਾਨਾ ਠਾਕੁਰ ਤੇਰੋ,

॥ ਟੋਡੀ ਮ: ੫ ( ੭੧੧)

ਸਾਮਾਨ ਫ਼ਾ: (ਮਾਲ ਅਸਬਾਬ) ਸਪਤ ਲੋਕ ਸਾਮਾਨ ਪੂਰੀਅਲੇ ॥

॥ ਮਲਾਰ ਨਾਮਦੇਵ ਜੀ) ੧੨੯੨)

ਸ਼ੁਮਾਰ ਫਾ: ( ਗਿਣਤੀ ਅੰਤ) ਤਿਸੁ ਦਾਤੇ ਕਵਨ ਸੁਮਾਰ ॥

॥ ਗਉੜੀ ਮ: ੧ (੧੨)

ਸਰ ਫ਼ਾ: ( ਸਿਰ ) ਮਮ ਸਰ ਮੂਇ ਅਜਰਾਈਲ ਗਰਿਫਤਹ,

॥ ਤਿਲੰਗ ਮ: ੧ (੭੨੧)

